ੴ

# ਹਰਿ ਜਨੁ ਐਸਾ ਚਾਹੀਐ





ਪੰਥ ਰਤਨ

ਗਿਆਨੀ ਸੰਤ ਸਿੰਘ ਜੀ ਮਸਕੀਨ

ਦੇ ਚੋਣਵੇਂ ਲੈਕਚਰ

 ੴ ਸਤਿਗੁਰ ਪ੍ਰਸਾਦਿ ॥ 

# ਹਰਿ ਜਨੁ ਐਸਾ ਚਾਹੀਐ



*ਗਿਆਨੀ ਸੰਤ ਸਿੰਘ ਜੀ ਮਸਕੀਨ*

**ਦੇ**

**ਚੋਣਵੇਂ ਲੈਕਚਰ**

ਸੰਪਾਦਕ-

ਪ੍ਰਿਥੀਪਾਲ ਸਿੰਘ ਕੋਹਾਲਾ



ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਦੋ ਸ਼ਬਦ

ਪੰਥ ਰਤਨ ਗੁਰਪੁਰਵਾਸੀ ਗੁਰਬਾਣੀ ਵਿਦਿਆ ਮਾਰਤੰਡ ਗਿਆਨੀ ਸੰਤ ਸਿੰਘ ਜੀ ਮਸਕੀਨ ਵਿਸ਼ਾਲ ਗਿਆਨ ਭੰਡਾਰ ਦੇ ਮਾਲਕ ਸਨ। ਉਹ ਗੁਰਬਾਣੀ ਦੀ ਵਿਸਮਾਦੀ ਵਿਆਖਿਆ ਕਰਦੇ ਸਨ। ਉਨ੍ਹਾਂ ਸੰਸਾਰ ਭਰਮਣ ਕਰਕੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ ਹੈ। ਜੇਕਰ ਮਸਕੀਨ ਜੀ ਦੀ ਕਥਨੀ ਕਰਨੀ ਦੀ ਗੱਲ ਕਰਨੀ ਹੋਵੇ ਤਾਂ ਸ਼ਾਇਦ ਕਲਮ, ਸਿਆਹੀ ਅਤੇ ਅੱਖਰਾਂ ਦੀ ਪਕੜ ਵਿਚ ਉਸਦਾ ਸਹਿਜੇ ਆ ਜਾਣਾ ਸੰਭਵ ਨਹੀਂ। ਤਰਜ਼ੇ-ਬਿਆਂ ਦੀ ਗੱਲ ਕਹੀਏ ਤਾਂ ਇਉਂ ਜਾਪਦਾ ਸੀ ਕਿ ਉਹ ਫ਼ਾਰਸੀ ਅਤੇ ਉਰਦੂ ਸ਼ਾਇਰੀ ਦੇ ਆਲਮ ਫ਼ਾਜ਼ਲ ਹੀ ਨਹੀਂ ਸਗੋਂ ਛੋਹੇ ਵਿਸ਼ੇ ਨੂੰ ਸਰੋਤਿਆਂ ਦੇ ਧੁਰ ਅੰਦਰ ਪਹੁੰਚਾਉਣ ਦੀ ਕਲਾ ਦੇ ਮਾਹਿਰ ਵੀ ਸਨ। ਮਸਕੀਨ ਜੀ ਸੰਸਾਰ ਦੇ ਜਿਸ-ਜਿਸ ਕੋਨੇ ਵਿਚ ਵੀ ਗਏ, ਉੱਥੇ ਆਪਣੀ ਮਿੱਠੀ ਯਾਦ ਦੇ ਨਾਲ-ਨਾਲ ਗੁਰਮਤਿ ਗਿਆਨ ਦੀ ਪੋਟਲੀ ਵੀ ਛੱਡ ਆਏ, ਜਿਸ ਤੋਂ ਆਉਣ ਵਾਲੀਆਂ ਪੀੜ੍ਹੀਆਂ ਹਮੇਸ਼ਾ-ਹਮੇਸ਼ਾ ਲਈ ਗਿਆਨ ਹਾਸਲ ਕਰਦੀਆਂ ਰਹਿਣਗੀਆਂ। ਸਮੇਂ-ਸਮੇਂ ਮਸਕੀਨ ਜੀ ਵਲੋਂ ਕੀਤੇ ਗਏ ਪ੍ਰਵਚਨ ਟੇਪਾਂ ਦੇ ਰੂਪ ਵਿਚ ਉਪਲਬਧ ਹਨ। ਇਨ੍ਹਾ ਨੂੰ ਕਿਤਾਬੀ ਰੂਪ ਦੇਣਾ ਸਮੇਂ ਦੀ ਲੋੜ ਸਮਝਕੇ ਸੰਪੂਰਨ ਕਰਨਾ ਭਾਵੇਂ ਕਾਰਜ ਤਾਂ ਬਿਖਮ ਹੈ, ਪਰ "ਕਰਤਾ ਆਪ ਕਰਾਏ" ਤਾਂ ਸਾਰੀਆਂ ਮੁਸ਼ਕਲਾਂ, ਰੁਕਾਵਟਾਂ ਆਪ-ਮੁਹਾਰੇ ਸਰ ਹੋ ਜਾਂਦੀਆਂ ਹਨ। ਹੱਥਲੀ ਪੁਸਤਕ *'ਹਰਿ ਜਨੁ ਐਸਾ ਚਾਹੀਐ'* ਵਿਚ ਦਾਸ ਨੇ ਹਰਿ ਜਨੁ ਐਸਾ ਚਾਹੀਐ, ਮੈਲਾ ਮਲਤਾ ਇਹੁ ਸੰਸਾਰੁ, ਮਨ ਅਤੇ ਧਰਮ, ਅਨੁਕੂਲ ਪ੍ਰਤਿਕੂਲ, ਤੀਨ ਅਵਸਥਾ, ਜੀਵਨ ਦਾ ਖ਼ਜ਼ਾਨਾ ਆਦਿਕ ਵਿਸ਼ਿਆਂ 'ਤੇ ਕੀਤੇ ਗਏ ਪ੍ਰਵਚਨਾਂ ਨੂੰ ਅੱਖਰੀ ਰੂਪ ਦੇਣ ਦਾ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ।

ਆਸ ਕਰਦੇ ਹਾਂ ਕਿ ਕਥਾ ਵਾਚਕ, ਗੁੰਥੀ ਸਿੰਘ, ਸਿੱਖ ਸੰਗਤਾਂ ਅਤੇ ਵਿਦਿਆਰਥੀ ਇਸ ਤੋਂ ਯੋਗ ਲਾਹਾ ਪ੍ਰਾਪਤ ਕਰਨਗੇ। ਪ੍ਰਵਚਨਾਂ ਨੂੰ ਪੁਸਤਕ ਰੂਪ ਦੇਣ ਵਿਚ ਰਹਿ ਗਈਆਂ

ਉਕਾਈਆਂ ਬਾਰੇ ਕੋਈ ਵੀ ਸੁਝਾਅ ਧੰਨਵਾਦ ਸਹਿਤ ਪ੍ਰਾਪਤ ਕਰਨ ਦੇ ਨਾਲ-ਨਾਲ ਅਗਲੀ ਐਡੀਸ਼ਨ ਵਿਚ ਉਕਾਈਆਂ ਦੂਰ ਕਰਨ ਦਾ ਯਤਨ ਕੀਤਾ ਜਾਵੇਗਾ।

ਦਾਸ :
(ਪ੍ਰਿਥੀਪਾਲ ਸਿੰਘ)
ਨਿਜੀ ਸਹਾਇਕ
ਜਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ

ਪਿੰਡ : ਕੋਹਾਲਾ, ਜ਼ਿਲ੍ਹਾ-ਫਿਰੋਜ਼ਪੁਰ
ਮੋਬਾਇਲ - 98149-49749

# ਤਤਕਰਾ


| | |
|---|---|
| ਹਰਿ ਜਨੁ ਐਸਾ ਚਾਹੀਐ | 9 |
| ਮੈਲਾ ਮਲਤਾ ਇਹੁ ਸੰਸਾਰੁ | 29 |
| ਮਨ ਅਤੇ ਧਰਮ | 56 |
| ਅਨੁਕੂਲ ਪ੍ਰਤਿਕੂਲ | 84 |
| ਤੀਨ ਅਵਸਥਾ | 110 |
| ਜੀਵਨ ਦਾ ਖ਼ਜ਼ਾਨਾ | 119 |






## ਮਸਕੀਨ ਜੀ ਦੀਆਂ ਛਪੀਆਂ ਹੋਰ ਪੁਸਤਕਾਂ :

ਮੇਰੇ ਲੈਕਚਰ (ਹਿੰਦੀ/ਪੰਜਾਬੀ)

ਜਪੁ ਨਿਸਾਣ (ਜਪੁਜੀ ਸਾਹਿਬ ਦੀ ਵਿਆਖਿਆ)

ਸਾਧੂ ਕੀ ਧੂਰਾ (ਹਿੰਦੀ/ਪੰਜਾਬੀ)

ਨਾਮ ਦਾ ਹੀਰਾ (ਹਿੰਦੀ/ਪੰਜਾਬੀ)



ਸੁੱਖ ਦੁੱਖ

ਬ੍ਰਹਮ ਗਿਆਨ

ਗਿਆਨ ਦਾ ਸਾਗਰ

ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ

ਪੂਰਨ ਮਨੁੱਖ

ਸਾਹਿਬ ਮੇਰਾ ਮਿਹਰਵਾਨੁ

ਸਵਰਗ ਨਰਕ

ਰਾਜਾ ਸਗਲੀ ਸ੍ਰਿਸਟਿ ਕਾ

ਪੰਜ ਤੱਤ

ਧਰਮ ਤੇ ਮਨੁੱਖ

ਜੋ ਜੋ ਦੀਸੈ ਸੋ ਸੋ ਰੋਗੀ

ਹਮ ਭੀਖਕ ਭੇਖਾਰੀ ਤੇਰੇ

# ਹਰਿ ਜਨੁ ਐਸਾ ਚਾਹੀਐ

ਗੁਰੂ ਰੂਪ ਸਾਧ ਸੰਗਤ ਜੀ ! ਫ਼ਤਹ ਦੀ ਸਾਂਝ ਕਰੋ-

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

ਇਕ ਬੱਚੇ ਨੂੰ ਕੀ ਪਤਾ ਜਵਾਨੀ ਕੀ ਹੁੰਦੀ ਹੈ। ਭਾਵੇਂ ਜਵਾਨ ਉਸਦਾ ਪਿਤਾ ਹੋ ਸਕਦਾ ਹੈ। ਜਵਾਨਾਂ ਨੂੰ ਉਹ ਦੇਖਦਾ ਹੈ ਪਰ ਇਕ ਮਾਸੂਮ ਬੱਚੇ ਨੂੰ ਕੀ ਪਤਾ ਹੈ ਜਵਾਨੀ ਕੀ ਹੁੰਦੀ ਹੈ, ਜਵਾਨ ਦੀ ਉਮੰਗ ਕੀ ਹੁੰਦੀ ਹੈ, ਜਵਾਨ ਦੀ ਤਰੰਗ ਕੀ ਹੁੰਦੀ ਹੈ, ਜਵਾਨ ਦੀ ਵਾਸ਼ਨਾ ਕੀ ਹੁੰਦੀ ਹੈ। ਜਵਾਨ ਹੋ ਕੇ ਪਤਾ ਚੱਲਦਾ ਹੈ ਕਿ ਜਵਾਨੀ ਕੀ ਹੈ। ਇਕ ਜਵਾਨ ਨੂੰ ਕੀ ਪਤਾ ਹੈ ਕਿ ਬੁਢੇਪਾ ਕੀ ਹੁੰਦਾ ਹੈ। ਭਾਵੇਂ ਬੁੱਢਾ ਉਸਦਾ ਪਿਉ ਹੋਵੇ, ਉਸਦਾ ਦਾਦਾ ਹੋਵੇ। ਇਕ ਜਵਾਨ ਨੂੰ ਕੀ ਪਤਾ ਬੁਢੇਪਾ ਕੀ ਹੁੰਦਾ ਹੈ, ਬੁਢੇਪੇ ਦੀ ਖ਼ਾਸੀਅਤ ਕੀ ਹੁੰਦੀ ਹੈ, ਬੁਢੇਪੇ ਦੀ ਮਜਬੂਰੀ ਕੀ ਹੁੰਦੀ ਹੈ, ਬੁਢੇਪੇ ਦੀ ਕਮਜ਼ੋਰੀ ਕੀ ਹੁੰਦੀ ਹੈ, ਬੁਢੇਪੇ ਦੀ ਮਹਾਨਤਾ ਕੀ ਹੁੰਦੀ ਹੈ। ਬੁੱਢੇ ਹੋ ਕੇ ਹੀ ਪਤਾ ਚੱਲਦਾ ਹੈ ਕਿ ਬੁਢੇਪਾ ਕੀ ਹੈ। ਇਕ ਬੁੱਢੇ ਨੂੰ ਕੀ ਪਤਾ ਹੈ ਕਿ ਮੌਤ ਕੀ ਹੁੰਦੀ ਹੈ, ਭਾਵੇਂ ਸੈਂਕੜੇ ਵਾਰੀ ਸ਼ਮਸ਼ਾਨ ਘਾਟ ਗਿਆ ਹੋਵੇ। ਭਾਵੇਂ ਬਹੁਤ ਸਾਰੇ ਮੁਰਦਿਆਂ ਨੂੰ ਇਸ਼ਨਾਨ ਕਰਾਇਆ ਹੋਵੇ। ਭਾਵੇਂ ਕਈਆਂ ਦੀ ਅਰਥੀ ਨੂੰ ਮੋਢਾ ਦਿੱਤਾ ਹੋਵੇ। ਮਰ ਕੇ ਹੀ ਪਤਾ ਚੱਲਦਾ ਹੈ ਕਿ ਮੌਤ ਕੀ ਹੁੰਦੀ ਹੈ।



*ਏਵਡੁ ਊਚਾ ਹੋਵੈ ਕੋਇ॥*
*ਤਿਸੁ ਊਚੇ ਕਉ ਜਾਣੈ ਸੋਇ॥*

(ਜਪੁਜੀ ਸਾਹਿਬ)

ਸੰਤ ਹੋ ਕੇ ਹੀ ਪਤਾ ਚੱਲਦਾ ਹੈ ਕਿ ਸੰਤ-ਪੁਣਾ ਕਿਸਨੂੰ ਕਹਿੰਦੇ ਹਨ। ਪ੍ਰਮਾਤਮਾ ਹੋ ਕੇ ਹੀ ਪਤਾ ਚੱਲਦਾ ਹੈ ਕਿ ਪ੍ਰਮਾਤਮਾ ਕਿਸਨੂੰ ਕਹਿੰਦੇ ਹਨ।

*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥*

(ਅੰਗ ੧੩੭੨)

ਜਿਵੇਂ ਦਾ ਹਰੀ ਦਾ ਸੁਭਾਅ ਹੈ, ਉਹੋ ਜਿਹਾ ਹੀ ਕਿਸੇ ਦਾ ਸੁਭਾਅ ਹੋ ਜਾਏ। ਹਰੀ ਤਾਂ ਨਿਰਾਕਾਰ ਹੈ, ਇਸ ਲਈ ਹਰੀ ਨਾਲ ਅਸੀਂ ਖ਼ੂਨ ਦਾ ਰਿਸ਼ਤਾ ਜੋੜ ਨਹੀਂ ਸਕਦੇ। ਸਮਾਜ ਵਿਚ ਇਹ ਜਿਹੜੇ ਤਿੰਨ ਰਿਸ਼ਤੇ ਹਨ ਨਾਨਕੇ, ਦਾਦਕੇ ਤੇ ਸਹੁਰੇ, ਇਹ ਖ਼ੂਨ ਦੇ ਰਿਸ਼ਤੇ

ਹਨ। ਖ਼ੂਨ ਦੇ ਰਿਸ਼ਤਿਆਂ ਨੂੰ ਗੁਰਬਾਣੀ ਕੋਈ ਬਹੁਤ ਵੱਡੀ ਅਹਿਮੀਅਤ ਨਹੀਂ ਦਿੰਦੀ। ਖ਼ੂਨ ਤਾਂ ਖ਼ੂਨ ਦਾ ਵੈਰੀ ਵੀ ਹੋ ਜਾਂਦਾ ਹੈ। ਖ਼ੂਨ ਪ੍ਰਹਿਲਾਦ ਤੇ ਹਰਨਾਖਸ਼ ਦਾ ਇਕੋ ਹੀ ਹੈ। ਹਰਨਾਖਸ਼ ਆਪਣੇ ਪੁੱਤਰ ਨੂੰ ਹੀ ਤੜਪਾ ਤੜਪਾ ਕੇ ਮਾਰਨਾ ਚਾਹੁੰਦਾ ਹੈ। ਖ਼ੂਨ ਔਰੰਗਜ਼ੇਬ ਤੇ ਸ਼ਾਹ-ਜਹਾਂ ਦਾ ਵੀ ਇਕੋ ਹੈ। ਔਰੰਗਜ਼ੇਬ ਨੇ ਆਪਣੇ ਪਿਉ ਸ਼ਾਹਜਹਾਂ ਨੂੰ ਜੇਲ੍ਹ ਵਿਚ ਪਿਆਸਾ ਮਾਰਿਆ। ਖ਼ੂਨ ਦਾ ਰਿਸ਼ਤਾ ਕੀ ਹੈ। ਭਰਾ-ਭਰਾ ਵਿਚ ਮੁਕੱਦਮੇਬਾਜ਼ੀ ਤੁਸੀਂ ਆਮ ਦੇਖਦੇ ਹੋ।

ਪਟਨਾ ਸਾਹਿਬ ਵਿਚ ਇਕ ਰਾਜਨੀਤਿਕ ਬੋਲ ਕੇ ਗਿਆ – ਹਮਾਰੇ ਦੇਸ਼ ਕੀ ਸਮੱਸਿਆਏਂ ਬਹੁਤ ਅਧਿਕ ਹੈਂ। ਕਿਉਂ ? ਇਥੇ ਭਿੰਨ-ਭਿੰਨ ਪਹਿਰਾਵਾ ਹੈ, ਭਿੰਨ-ਭਿੰਨ ਖਾਣ-ਪੀਣ ਹੈ, ਜਾਤ-ਪਾਤ ਹੈ, ਭਿੰਨ-ਭਿੰਨ ਭਾਸ਼ਾਵਾਂ ਹਨ, ਇਸ ਲਈ ਸਾਡੇ ਦੇਸ਼ ਦੀਆਂ ਸਮੱਸਿਆਵਾਂ ਬਹੁਤ ਵੱਧ ਹਨ। ਬੋਲ ਕੇ ਚਲਾ ਗਿਆ, ਕਿਉਂਕਿ ਅਜਿਹਾ ਬੋਲਣ ਵਾਲੇ ਸੁਣ ਨਹੀਂ ਸਕਦੇ। ਸੁਣਨਾ ਬੜਾ ਔਖਾ ਹੈ।

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਬੋਲਣ ਲੱਗਿਆਂ ਧਿਆਨ ਬਾਹਰ ਰੱਖਣਾ ਪੈਂਦਾ ਹੈ। ਸੁਣ ਤਾਂ ਉਹੀ ਸਕਦਾ ਹੈ ਜਿਸਦਾ ਧਿਆਨ ਆਪਣੇ ਕੋਲ ਹੈ। ਜੋ ਆਪਣੇ ਨੇੜੇ ਨਹੀਂ ਹੈ, ਸੁਣ ਵੀ ਨਹੀਂ ਸਕੇਗਾ। ਗੁਰਬਾਣੀ ਨੂੰ ਉਹੀ ਸੁਣ ਸਕੇਗਾ ਜੋ ਆਪਣੇ ਨੇੜੇ ਹੈ। ਹਰ ਮਨੁੱਖ ਦੂਜਿਆਂ ਦੇ ਨੇੜੇ ਹੈ। ਇਕ ਪਿਤਾ ਆਪਣੇ ਪੁੱਤਰ ਦੇ ਜਿੰਨਾ ਨੇੜੇ ਹੈ, ਆਪਣੇ ਤੋਂ ਉੱਨਾ ਹੀ ਦੂਰ ਹੈ। ਪੁੱਤਰ ਬਾਰੇ ਸਭ ਕੁਝ ਜਾਣਦਾ ਹੈ, ਉਸਦੇ ਗੁਣਾਂ ਨੂੰ, ਉਸਦੇ ਔਗੁਣਾਂ ਨੂੰ, ਉਸ ਦੀਆਂ ਮਜਬੂਰੀਆਂ ਹਨ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਇਕ ਪਤੀ ਜਿੰਨਾ ਪਤਨੀ ਦੇ ਨੇੜੇ ਹੈ, ਆਪਣੇ ਨੇੜੇ ਨਹੀਂ, ਆਪਣੇ ਤੋਂ ਉੱਨਾ ਹੀ ਦੂਰ ਹੈ। ਪਤਨੀ ਬਾਰੇ ਬਹੁਤ ਕੁਝ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਇਕ ਪਤਨੀ ਵੀ ਆਪਣੇ ਪਤੀ ਬਾਰੇ ਬਹੁਤ ਕੁਝ ਜਾਣਦੀ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦੀ।

ਹਰ ਮਨੁੱਖ ਦੂਜੇ ਨਾਲ ਬੈਠ ਕੇ ਖ਼ੁਸ਼ੀ ਜ਼ਾਹਿਰ ਕਰਨਾ ਚਾਹੁੰਦਾ ਹੈ ਪਰ ਆਪਣੇ ਤੋਂ ਕਿਉਂ ਦੂਰ ਜਾਣਾ ਚਾਹੁੰਦਾ ਹੈ ? ਜਿਵੇਂ ਹੀ ਆਪਣੇ ਨੇੜੇ ਆਉਂਦਾ ਹੈ, ਅੰਦਰ ਕੀ ਹੈ, ਚਿੰਤਾਵਾਂ, ਫ਼ਿਕਰ ਇਸ ਤੋਂ ਇਲਾਵਾ ਹੋਰ ਕੀ ਹੈ। ਉਮਰ ਦੇ ਵੱਧਦਿਆਂ ਚਿੰਤਾਵਾਂ ਹੀ ਵੱਧਦੀਆਂ ਹਨ, ਹੋਰ ਕੀ ਹੈ। ਉਮਰ ਦੇ ਵੱਧਣ ਨਾਲ ਔਗੁਣ ਹੀ ਵੱਧਦੇ ਹਨ, ਹੋਰ ਕੀ ਹੈ। ਜਿੰਨਾ ਵਡੇਰੀ ਉਮਰ ਦਾ ਮਨੁੱਖ ਹੋਵੇਗਾ, ਉੱਨਾ ਹੀ ਚਿੰਤਾਤੁਰ ਹੋਵੇਗਾ। ਹਰ ਮਨੁੱਖ ਆਪਣੇ ਤੋਂ ਦੂਰ ਭੱਜਣ ਦੀ ਕੋਸ਼ਿਸ਼ ਕਰਦਾ ਹੈ। ਦੂਜੇ ਨਾਲ ਬੈਠ ਕੇ ਕੁਝ ਥੋੜ੍ਹਾ ਜਿਹਾ ਸੁੱਖ ਮਹਿਸੂਸ ਕਰਦਾ ਹੈ।

ਪਰੀਪੂਰਨ ਪ੍ਰਮਾਤਮਾ ਨਾਲ ਖ਼ੂਨ ਦਾ ਰਿਸ਼ਤਾ ਨਹੀਂ ਹੋ ਸਕਦਾ। ਗੁਰਬਾਣੀ ਨਾਲ ਕੀ ਖ਼ੂਨ ਦਾ ਰਿਸ਼ਤਾ ਜੋੜੋਗੇ ? ਇਹ ਵਿਚਾਰਾਂ ਦੀ ਸਾਂਝ ਦਾ ਰਿਸ਼ਤਾ ਹੈ।

*ਸਿਖੀ ਸਿਖਿਆ ਗੁਰ ਵੀਚਾਰਿ॥*

(ਅੰਗ ੪੬੫)

ਜਿੱਥੇ ਦੋ ਵਿਚਾਰ ਇਕ ਹੋ ਜਾਣ, ਉਥੇ ਪਿਆਰ ਪੈਦਾ ਹੁੰਦਾ ਹੈ। ਜਿਥੇ ਪਿਆਰ ਪੈਦਾ ਹੋਵੇ, ਉਥੇ ਹੀ ਨਿਰੰਕਾਰ ਆਉਂਦਾ ਹੈ, ਉਥੇ ਹੀ ਪਵਿੱਤਰਤਾ ਆਉਂਦੀ ਹੈ। ਜਿਸ ਨਾਲ ਪਿਆਰ ਹੈ, ਉਸ ਨਾਲ ਛਲ-ਕਪਟ ਕਰਨਾ ਬੜਾ ਔਖਾ ਹੈ। ਮਨ ਉਸਦਾ ਕੁਝ ਖੋਹਣਾ ਨਹੀਂ ਚਾਹੁੰਦਾ, ਉਸ ਤੋਂ ਕੁਰਬਾਨ ਹੋਣਾ ਚਾਹੁੰਦਾ ਹੈ, ਪਰ ਜਿਸ ਨਾਲ ਨਫ਼ਰਤ ਹੈ, ਮਨ ਉਸਦਾ ਕੁਝ ਖੋਹਣਾ ਚਾਹੁੰਦਾ ਹੈ। ਇਸਦਾ ਸੁੱਖ ਖੋਹ ਲਈਏ, ਇਸਦਾ ਆਰਾਮ ਖੋਹ ਲਈਏ, ਇਸਦਾ ਮਾਣ-ਸਨਮਾਨ ਖੋਹ ਲਈਏ। ਜਿਸ ਨਾਲ ਪਿਆਰ ਹੈ, ਉਸ ਨੂੰ ਦੇਣ ਨੂੰ ਜੀਅ ਕਰਦਾ ਹੈ। ਸੁੱਖ ਦੇ ਲਈਏ, ਆਰਾਮ ਦੇ ਲਈਏ, ਮਾਣ ਦੇ ਲਈਏ। ਕਿਤੇ ਲੋੜ ਪੈ ਜਾਏ ਤਾਂ ਆਪਣੀ ਜਿੰਦ-ਜਾਨ ਦੇ ਦੇਈਏ।

ਭਾਈ ਸਾਹਿਬ ਭਾਈ ਨੰਦ ਲਾਲ ਇਕ ਦਿਨ ਅਰਜ਼ੋਈ ਕਰਦੇ ਹਨ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਅੱਗੇ *ਗੁਫਤਮ ਕੇ ਜਾਂ ਦਿਹੰਦ।* ਹੇ ਮੇਰੇ ਦਾਤਾ ! ਅਰਜ਼ੋਈ ਹੈ, ਇਹ ਜਾਨ ਸਦਕੇ ਕਰ ਦੇਵਾਂ, ਤੁਹਾਡੇ ਕਦਮਾਂ ਵਿਚ ਰੱਖ ਦੇਵਾਂ, ਕਿਉਂਕਿ ਬਾਕੀ ਸਭ ਕੁਝ ਮੈਨੂੰ ਛੋਟਾ ਪ੍ਰਤੀਤ ਹੁੰਦਾ ਹੈ। ਸਾਰਿਆਂ ਨਾਲੋਂ ਪਿਆਰੀ ਮੈਨੂੰ ਜਾਨ ਹੈ। ਅੱਜ ਤੁਸੀਂ ਇੰਨੇ ਪਿਆਰੇ ਲੱਗਦੇ ਹੋ ਕਿ ਜੀਅ ਕਰਦਾ ਹੈ ਕਿ ਇਹ ਜਾਨ ਨਿਛਾਵਰ ਕਰ ਦੇਵਾਂ। ਸਤਿਗੁਰ ਕਹਿੰਦੇ ਹਨ ਕਿ ਨੰਦ ਲਾਲ ! ਤੂੰ ਇਕ ਵਪਾਰੀ ਦਾ ਲੜਕਾ ਹੈਂ। ਤੇਰੇ ਪਿਤਾ ਦਾਦਾ ਅਫ਼ਗਾਨਿਸਤਾਨ ਵਿਚ ਬਹੁਤ ਵੱਡੇ ਵਪਾਰੀ ਸਨ। ਵਪਾਰ ਖੜਾ ਹੈ ਦੇਣ ਲੈਣ 'ਤੇ। ਤੂੰ ਜਾਨ ਦੇਣਾ ਚਾਹੁੰਦਾ ਹੈਂ, ਬਦਲੇ ਵਿਚ ਕੁਝ ਲੈਣਾ ਵੀ ਚਾਹੁੰਦਾ ਹੋਵੇਂਗਾ ? ਆਪਣੀ ਗਹਿਰਾਈ ਵਿਚ ਦੇਖ, ਕਿਹੜੀ ਮੰਗ ਹੈ ਜਿਸਦੇ ਬਦਲੇ ਤੂੰ ਜਾਨ ਦੇਣਾ ਚਾਹੁੰਦਾ ਹੈਂ ? ਨੰਦ ਲਾਲ ਨੇ ਸਚਾਈ ਕਬੂਲ ਕਰ ਲਈ, ਹਾਂ ਮਹਾਰਾਜ ! ਕੁਝ ਚਾਹੀਦਾ ਹੈ। ਕੀ ਚਾਹੀਦਾ ਹੈ ? ਇਕ ਮੇਹਰ ਦੀ ਨਿਗਾਹ ਕਰ ਦੇ। ਕਈਆਂ ਦੇ ਹੱਥਾਂ ਵਿਚੋਂ ਕੁਝ ਨਹੀਂ ਮਿਲਦਾ, ਕਈਆਂ ਦੀ ਦ੍ਰਿਸ਼ਟੀ ਵਿਚੋਂ ਬਹੁਤ ਕੁਝ ਮਿਲ ਜਾਂਦਾ ਹੈ। ਕਈਆਂ ਦੇ ਹੱਥ ਵੀ ਬਹੁਤ ਕੁਝ ਖੋਹ ਲੈਂਦੇ ਹਨ, ਕਈਆਂ ਦੇ ਬੋਲ ਵੀ ਝੋਲੀ ਭਰ ਦਿੰਦੇ ਹਨ। ਇਕ ਮੇਹਰ ਦੀ ਨਿਗਾਹ ਕਰ ਦੇ। ਸਤਿਗੁਰੂ ਇਕ ਦੱਮ ਕਹਿੰਦੇ ਹਨ ਕਿ ਇਹ ਸੌਦਾ ਨਹੀਂ ਹੋਵੇਗਾ। ਇਥੇ ਤੇਰੀ ਜਾਨ ਬਹੁਤ ਵੱਡੀ ਹੋ ਗਈ। ਭੁਗਤਾਨ ਤਾਂ ਕੁਝ ਵੀ ਨਹੀਂ। ਜਾਨ ਉਸ ਦੀ ਕੀਮਤ ਨਹੀਂ।

*ਕੀਮਤਿ ਪਾਇ ਨਾ ਕਹਿਆ ਜਾਇ॥*
*ਕਹਣੈ ਵਾਲੇ ਤੇਰੇ ਰਹੇ ਸਮਾਇ॥*

(ਰਹਰਾਸਿ ਸਾਹਿਬ)

ਰਿਸ਼ਤਾ ਸੁਭਾਅ ਦੇ ਸਾਂਝ ਦਾ ਹੁੰਦਾ ਹੈ। ਜਿਸਦਾ ਸੁਭਾਅ ਪ੍ਰਮਾਤਮਾ ਨਾਲ ਮੇਲ ਖਾ ਜਾਂਦਾ ਹੈ ਤੇ ਪ੍ਰਮਾਤਮਾ ਵਿਆਪਕ ਹੈ। ਜਿਵੇਂ ਸਾਰੀਆਂ ਲਹਿਰਾਂ ਵਿਚ ਸਾਗਰ ਵਿਆਪਕ ਹੈ, ਸਾਰੀਆਂ ਕਿਰਨਾਂ ਵਿਚ ਸੂਰਜ ਵਿਆਪਕ ਹੈ। ਜਿਸ ਦਾ ਸੂਰਜ ਨਾਲ ਪਿਆਰ ਹੈ, ਉਸਦਾ ਕਿਰਨਾਂ ਨਾਲ ਆਪੇ ਹੀ ਹੋ ਜਾਏਗਾ। ਜਿਸਦਾ ਸਾਗਰ ਨਾਲ ਪਿਆਰ ਹੈ, ਉਸਦਾ ਲਹਿਰਾਂ ਨਾਲ ਆਪੇ ਹੀ ਹੋ ਜਾਏਗਾ। ਜਿਸਦਾ ਨਿਰੰਕਾਰ ਨਾਲ ਪਿਆਰ ਹੈ, ਸੰਸਾਰ ਨਾਲ ਆਪੇ ਹੀ ਹੋ ਜਾਏਗਾ। ਇਸ ਤਰ੍ਹਾਂ ਦੇ ਪਿਆਰ ਨਾਲ ਭਰੇ ਹੋਏ ਜਿਹੜੇ ਹਿਰਦੇ ਹੁੰਦੇ ਹਨ, ਇਹੀ ਕੁਰਬਾਨੀ ਦੇ ਮੁਜੱਸਮੇ ਹੁੰਦੇ ਹਨ।

ਸਾਡੇ ਬੱਚੇ ਇਕ ਫ਼ਿਲਮ ਸਟਾਰ ਬਾਰੇ ਬਹੁਤ ਕੁਝ ਜਾਣਦੇ ਹਨ, ਭਾਈ ਗੁਰਦਾਸ ਜੀ ਬਾਰੇ ਕੁਝ ਵੀ ਨਹੀਂ ਜਾਣਦੇ, ਬਾਬਾ ਬੁੱਢਾ ਜੀ ਬਾਰੇ ਕੁਝ ਵੀ ਨਹੀਂ ਜਾਣਦੇ, ਬਾਬਾ ਦੀਪ ਸਿੰਘ ਜੀ ਬਾਰੇ ਕੁਝ ਵੀ ਨਹੀਂ ਜਾਣਦੇ। ਜਿਹੜੀ ਕੌਮ ਆਪਣਾ ਇਤਿਹਾਸ ਭੁੱਲ ਜਾਂਦੀ ਹੈ, ਉਹ ਆਪਣੇ ਕੇਂਦਰ ਨਾਲੋਂ ਟੁੱਟ ਜਾਂਦੀ ਹੈ ਤੇ ਜੋ ਕੌਮਾਂ ਆਪਣੇ ਕੇਂਦਰ ਨਾਲੋਂ ਟੁੱਟ ਜਾਂਦੀਆਂ ਹਨ, ਉਹ ਕੌਮਾਂ ਖ਼ਤਮ ਹੋ ਜਾਂਦੀਆਂ ਹਨ। ਹਜ਼ਰਤ ਈਸਾ ਕਹਿੰਦਾ ਹੈ ਕਿ ਮੈਨੂੰ ਕੋਈ ਇਹ ਕਹੇ ਕਿ ਇਕ ਊਠ ਸੂਈ ਦੇ ਨੱਕੇ ਵਿਚੋਂ ਲੰਘ ਗਿਆ ਹੈ, ਤਾਂ ਮੈਂ ਮੰਨ ਲਵਾਂਗਾ, ਮੈਂ ਤਰਕ ਨਹੀਂ ਕਰਾਂਗਾ, ਪਰ ਮੈਨੂੰ ਕੋਈ ਇਹ ਆਖੇ ਕਿ ਇਹ ਚੋਟੀ ਦਾ ਧਨਵਾਨ ਭਗਵਾਨ ਤੱਕ ਪਹੁੰਚ ਗਿਆ ਹੈ, ਮੈਂ ਨਹੀਂ ਮੰਨਾਂਗਾ। ਉਹ ਬਾਹਰ ਇੰਨਾ ਉਲਝ ਕੇ ਰਹਿ ਜਾਂਦਾ ਹੈ ਕਿ ਅੰਦਰ ਝਾਤ ਮਾਰਦਾ ਹੀ ਨਹੀਂ। ਕਿਉਂਕਿ ਧਨ ਉਸਨੂੰ ਬਾਹਰ ਭੱਜ ਭੱਜ ਕੇ ਮਿਲਿਆ, ਇਸ ਲਈ ਰੱਬ ਬਾਰੇ ਵੀ ਸੋਚ ਲੈਂਦਾ ਹੈ ਕਿ ਸ਼ਾਇਦ ਭੱਜ ਦੌੜ ਨਾਲ ਇਹ ਵੀ ਕਿਸੇ ਦਿਨ ਲੱਭ ਜਾਏਗਾ। ਅੱਜ ਤੱਕ ਇਸ ਨੂੰ ਜੋ ਕੁਝ ਵੀ ਮਿਲਿਆ ਹੈ, ਉਹ ਬਾਹਰੋਂ ਭੱਜ ਦੌੜ ਕੇ ਮਿਲਿਆ ਹੈ। ਇਹ ਕਹਿੰਦਾ ਹੈ ਸ਼ਾਇਦ ਰੱਬ ਵੀ ਇਸ ਤਰ੍ਹਾਂ ਮਿਲੇ। ਪ੍ਰਮਾਤਮਾ ਨਿਹਚਲ ਹੈ, ਮਨ ਚੰਚਲ ਹੈ।

ਚੋਟੀ ਦਾ ਧਨਵਾਨ ਬਣ ਜਾਣ ਦਾ ਇਕ ਲਾਭ ਹੈ, ਅੰਦਰ ਦੀ ਗ਼ਰੀਬ਼ੀ ਦਿਖਾਈ ਦੇਵੇਗੀ। ਇਕ ਗ਼ਰੀਬ ਮਨੁੱਖ ਨੂੰ ਅੰਦਰ ਦੀ ਗ਼ਰੀਬੀ ਨਹੀਂ ਦਿਖਾਈ ਦਿੰਦੀ। ਕਿਉਂ ? ਅਜੇ ਬਾਹਰੋਂ ਗ਼ਰੀਬ ਹੈ। ਪਰ ਜੇ ਇਕ ਗ਼ਰੀਬ ਮਨੁੱਖ ਨੂੰ ਵੀ ਅੰਦਰ ਦੀ ਗ਼ਰੀਬੀ ਦਿਖਾਈ ਦਿੱਤੀ ਹੈ ਤਾਂ ਇਹ ਉਸਦੀ ਪੂਰਬਲੀ ਤਪੱਸਿਆ ਹੈ। ਇਕ ਧਨਵਾਨ ਨੂੰ ਵੀ ਜੇ ਅੰਦਰ ਦੀ ਗ਼ਰੀਬੀ ਨਹੀਂ ਦਿਖਾਈ ਦਿੱਤੀ ਤਾਂ ਇਸਦਾ ਦਿਲ ਦਿਮਾਗ਼ ਨਹੀਂ ਹੋਵੇਗਾ, ਪੱਥਰ ਹੋਵੇਗਾ।

*ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।*

(ਵਾਰ ੧੦, ਪਉੜੀ ੫)

ਇੰਨਾ ਧਨ ਹੈ, ਪਰ ਉਦਾਸ ਹੋ ਗਿਆ। ਬਹੁਤਾ ਗਿਆਨ ਪ੍ਰਾਪਤ ਕਰ ਲੈਣ ਦਾ ਵੀ ਇਕ ਲਾਭ ਹੈ। ਕੀ ? ਅੰਦਰ ਦੀ ਅਗਿਆਨਤਾ ਦਿਖਾਈ ਦੇਣ ਲੱਗ ਪੈਂਦੀ ਹੈ। ਇਕ ਨਾ-ਸਮਝ ਮਨੁੱਖ ਨੂੰ ਅੰਦਰ ਦੀ ਨਾ-ਸਮਝੀ ਨਹੀਂ ਦਿਖਾਈ ਦਿੰਦੀ ਤਾਂ ਇਹ ਅਜੇ ਬਾਹਰੋਂ ਵੀ ਨਾ-ਸਮਝ ਹੈ। ਪਰ ਇਕ ਬਿਲਕੁਲ ਅਨਪੜ੍ਹ ਮਨੁੱਖ ਨੂੰ ਅੰਦਰ ਦੀ ਨਾ-ਸਮਝੀ ਦਿਖਾਈ ਦੇਣ ਲੱਗ

ਪਏ ਤਾਂ ਸਮਝ ਲੈਣਾ ਇਸਦੀ ਪੂਰਬਲੀ ਤਪੱਸਿਆ ਹੈ, ਪੂਰਬਲੇ ਸੰਸਕਾਰ ਹਨ। ਪਰ ਇਕ ਚੋਟੀ ਦੇ ਗਿਆਨੀ ਨੂੰ, ਵਿਦਵਾਨ ਨੂੰ, ਪੜ੍ਹੇ ਲਿਖੇ ਨੂੰ ਵੀ ਅੰਦਰ ਦੀ ਮੂਰਖਤਾ ਨਹੀਂ ਦਿਖਾਈ ਦਿੰਦੀ ਤਾਂ ਸਮਝ ਲੈਣਾ ਅਖਰੀ ਗਿਆਨ ਦਾ ਦਿਲ ਦਿਮਾਗ਼ 'ਤੇ ਇੰਨਾ ਬੋਝ ਪੈ ਗਿਆ ਹੈ ਕਿ ਇਸਨੇ ਦਿਲ ਦਿਮਾਗ਼ ਨੂੰ ਪੱਥਰ ਬਣਾ ਦਿੱਤਾ ਹੈ। ਇਸੇ ਨੂੰ ਮਹਾਰਾਜ ਕਹਿੰਦੇ ਹਨ-

*ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥*

(ਅੰਗ ੧੪੦)

ਬਹੁਤੀ ਸ਼ਕਤੀ ਪ੍ਰਾਪਤ ਕਰ ਲੈਣ ਦਾ ਇਕ ਲਾਭ ਹੈ ਕਿ ਅੰਦਰ ਦੀ ਕਮਜ਼ੋਰੀ ਦਿਖਾਈ ਦੇਣ ਲੱਗ ਪੈਂਦੀ ਹੈ। ਉਸਨੂੰ ਦਿੱਸ ਪੈਂਦਾ ਹੈ ਕਿ ਮੇਰਾ ਹੁਕਮ ਹਰ ਜਗ੍ਹਾ ਨਹੀਂ ਚੱਲ ਸਕਦਾ।

ਸਿਕੰਦਰ ਖੁੱਲ੍ਹੇ ਬਾਗ਼ ਵਿਚ ਬੈਠਾ ਸੀ। ਉਪਰੋਂ ਇਕ ਕਾਂ ਲੰਘਿਆ ਤੇ ਵਿੱਠ ਕਰ ਗਿਆ। ਸਿਕੰਦਰ ਕਹਿੰਦਾ ਹੈ ਕਿ ਮੈਂ ਕਿਹੜੀ ਗੱਲ ਦਾ ਸਿਕੰਦਰ ਮਹਾਨ ਹਾਂ। ਕਾਂ ਮੇਰੇ 'ਤੇ ਵਿੱਠ ਕਰ ਗਿਆ, ਮੈਂ ਕੀ ਕਰ ਸਕਦਾ ਹਾਂ। ਸਾਡਾ ਹੁਕਮ ਤਾਂ ਕਾਂ 'ਤੇ ਵੀ ਨਹੀਂ ਚੱਲਿਆ। ਪਰ ਇਕ ਸ਼ਕਤੀਸ਼ਾਲੀ ਮਨੁੱਖ ਇਸ ਤਰ੍ਹਾਂ ਸੋਚ ਸਕਦਾ ਹੈ। ਇਕ ਕਮਜ਼ੋਰ ਮਨੁੱਖ ਨੂੰ ਅੰਦਰ ਦੀ ਕਮਜ਼ੋਰੀ ਦਿਖਾਈ ਨਹੀਂ ਦਿੰਦੀ। ਕਿਉਂ ? ਅਜੇ ਬਾਹਰੋਂ ਕਮਜ਼ੋਰ ਹੈ। ਅਜੇ ਨਾ ਪਿੰਡ ਦਾ ਚੌਧਰੀ ਹੈ ਤੇ ਕੋਈ ਧਨ ਸੰਮਪਦਾ ਵੀ ਕੋਲ ਨਹੀਂ। ਪਰ ਜੇ ਇਕ ਕਮਜ਼ੋਰ ਮਨੁੱਖ ਨੂੰ ਵੀ ਅੰਦਰ ਦੀ ਜੇ ਕਮਜ਼ੋਰੀ ਦਿਖਾਈ ਦਿੱਤੀ ਹੈ ਤਾਂ ਇਹ ਉਸਦੀ ਪੂਰਬਲੀ ਤਪੱਸਿਆ ਹੈ। ਇਕ ਸ਼ਕਤੀਸ਼ਾਲੀ ਮਨੁੱਖ ਨੂੰ ਵੀ ਅੰਦਰ ਦੀ ਕਮਜ਼ੋਰੀ ਦਿਖਾਈ ਨਹੀਂ ਦਿੱਤੀ ਤਾਂ ਸਮਝ ਲੈਣਾ ਕਿ ਇਸ ਕੋਲ ਦਿਲ ਦਿਮਾਗ਼ ਦੀ ਥਾਂ 'ਤੇ ਪੱਥਰ ਹੈ।

ਜਗਤ ਵਿਚ ਏਕਤਾ ਮਜ਼੍ਹਬ ਦੇ ਨਾਮ 'ਤੇ ਹੋ ਹੀ ਨਹੀਂ ਸਕਦੀ। ਕਲਗੀਧਰ ਪਾਤਿਸ਼ਾਹ ਕਹਿੰਦੇ ਹਨ, ਹੇ ਪ੍ਰਮਾਤਮਾ ! ਤੇਰਾ ਕੋਈ ਮਜ਼੍ਹਬ ਨਹੀਂ ਹੈ-

*ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥*

(ਜਾਪੁ ਸਾਹਿਬ)

ਨਮਸਕਾਰ ਹੈ ਪ੍ਰਭੂ ਤੈਨੂੰ, ਤੇਰਾ ਕੋਈ ਮਜ਼੍ਹਬ ਨਹੀਂ। ਨਾ ਤੂੰ ਹਿੰਦੂ ਹੈਂ, ਨਾ ਤੂੰ ਮੁਸਲਿਮ ਹੈਂ, ਨਾ ਤੂੰ ਸਿੱਖ ਹੈਂ, ਨਾ ਤੂੰ ਜੈਨ ਹੈਂ, ਨਾ ਤੂੰ ਯਹੂਦੀ ਹੈਂ। ਗੰਗਾ ਹੈ, ਸਤਲੁਜ ਹੈ, ਚਨਾਬ ਹੈ, ਗੋਦਾਵਰੀ ਹੈ, ਪਰ ਜਾਂਦੇ ਸਾਰੇ ਸਾਗਰ ਵੱਲ ਹਨ ਤੇ ਜਦੋਂ ਸਾਗਰ ਵਿਚ ਲੀਨ ਹੁੰਦੇ ਹਨ, ਫਿਰ ਲੱਭ ਸਕਦੇ ਹੋ ਗੰਗਾ ਕਿੱਥੇ ਹੈ, ਸਤਲੁਜ ਕਿੱਥੇ ਹੈ। ਗੋਦਾਵਰੀ ਕਿੱਥੇ ਹੈ। ਉੱਨੀ ਦੇਰ ਤੱਕ ਮਨੁੱਖ ਦੀ ਜਾਤ ਹੈ, ਪਾਤ ਹੈ, ਮਜ਼੍ਹਬ ਹੈ ਜਿੰਨੀ ਦੇਰ ਤੱਕ ਇਹ ਪ੍ਰਮਾਤਮਾ ਵਿਚ ਲੀਨ ਨਹੀਂ ਹੋਇਆ। ਜਦੋਂ ਪ੍ਰਮਾਤਮਾ ਵਿਚ ਲੀਨ ਹੋ ਗਿਆ ਤਾਂ ਸਵਾਏ ਪ੍ਰਮਾਤਮਾ ਤੋਂ ਹੋਰ ਕੁਝ ਵੀ ਨਹੀਂ।

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥* (ਅੰਗ ੪੮੫)

ਜੀਵਨ ਦਾ ਲਕਸ਼ ਗੋਬਿੰਦ ਵਿਚ ਲੀਨ ਹੋਣਾ ਹੈ। ਤਨ ਗੋਬਿੰਦ ਵਿਚ ਲੀਨ ਨਹੀਂ। ਤਨ ਮੂਲ ਰੂਪ ਵਿਚ ਮਿੱਟੀ ਹੈ। ਮਿੱਟੀ ਕਈ ਪੜਾਵਾਂ ਵਿਚੋਂ ਲੰਘ ਕੇ ਇਹ ਤਨ ਬਣਦੀ ਹੈ, ਇਹ ਸਰੂਪ ਧਾਰਨ ਕਰਦੀ ਹੈ। ਮਿੱਟੀ ਹੀ ਖ਼ੁਰਾਕ ਬਣ ਜਾਂਦੀ ਹੈ। ਭੋਜਨ ਹੀ ਖ਼ੂਨ ਤੇ ਬਿੰਦ ਬਣ ਜਾਂਦਾ ਹੈ। ਖ਼ੂਨ ਤੇ ਬਿੰਦ ਦਾ ਸੰਯੋਗ ਹੀ ਬੱਚਾ ਬਣ ਜਾਂਦਾ ਹੈ। ਬੱਚਾ ਜਵਾਨ ਹੋ ਜਾਂਦਾ ਹੈ। ਜਵਾਨ ਬੁੱਢਾ ਹੋ ਜਾਂਦਾ ਹੈ। ਬੁੱਢਾ ਫਿਰ ਮਿੱਟੀ ਵਿਚ ਮਿੱਟੀ ਹੋ ਜਾਂਦਾ ਹੈ।

*ਕਬੀਰਾ ਧੂਰਿ ਸਕੇਲਿ ਕੈ ਪੁਰੀਆ ਬਾਂਧੀ ਦੇਹ॥*
*ਦਿਵਸ ਚਾਰਿ ਕੋ ਪੇਖਨਾ ਅੰਤਿ ਖੇਹ ਕੀ ਖੇਹ॥*

(ਅੰਗ ੧੩੭੪)

ਕੀ ਅਸੀਂ ਖੇਹ ਵਿਚੋ ਖੇਹ ਹੋਣ ਆਏ ਹਾਂ ? ਕੀ ਜੀਵਨ ਦਾ ਲਕਸ਼ ਮਿੱਟੀ ਵਿਚ ਮਿੱਟੀ ਹੋਣਾ ਹੈ ? ਜੇਕਰ ਇਹ ਲਕਸ਼ ਹੈ ਤਾਂ ਇਹ ਲਕਸ਼ ਸਾਰਿਆਂ ਦਾ ਪੂਰਾ ਹੋ ਜਾਂਦਾ ਹੈ। ਸਾਰਿਆਂ ਦਾ ਤਨ ਮਿੱਟੀ ਵਿਚ ਮਿੱਟੀ ਹੋ ਜਾਂਦਾ ਹੈ। ਤਨ ਸਾਰਿਆਂ ਦਾ ਕਬਰ ਵੱਲ ਜਾ ਰਿਹਾ ਹੈ। ਚਿਤਾ ਵਿਚ ਰਾਖ ਹੋ ਜਾਂਦਾ ਹੈ। ਕਬਰ ਵਿਚ ਖ਼ਾਕ ਹੋ ਜਾਂਦਾ ਹੈ। ਮੂਲ ਰੂਪ ਵਿਚ ਇਹ ਤਨ ਮਿੱਟੀ ਹੈ। ਜੋ ਬੁੱਢਾ ਹੈ ਉਸਤੋਂ ਪਹਿਲਾਂ ਜਵਾਨ ਸੀ। ਜੋ ਜਵਾਨ ਹੈ ਇਸ ਤੋਂ ਪਹਿਲਾਂ ਬੱਚਾ ਸੀ। ਜੋ ਬੱਚਾ ਹੈ ਇਸ ਹਾਲਤ ਤੋਂ ਪਹਿਲਾਂ ਖ਼ੂਨ ਸੀ, ਬਿੰਦ ਸੀ।



*ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥*

(ਅੰਗ ੭੦੬)

*ਮਾ ਕੀ ਰਕਤੁ ਪਿਤਾ ਬਿਦੁ ਧਾਰਾ॥*

(ਅੰਗ ੧੦੨੨)

ਬਿੰਦ ਪਿਤਾ ਦਾ, ਲਹੂ ਮਾਂ ਦਾ। ਜੋ ਬਿੰਦ ਹੈ, ਖ਼ੂਨ ਹੈ, ਇਸ ਤੋਂ ਪਹਿਲਾਂ ਖ਼ੁਰਾਕ ਸੀ। ਜੋ ਖ਼ੁਰਾਕ ਹੈ ਇਸਤੋਂ ਪਹਿਲਾਂ ਖ਼ਾਕ ਸੀ। ਤਨ ਦੇ ਅੰਦਰ ਇਕ ਸੂਖਸ਼ਮ ਸਰੀਰ ਹੈ। ਉਸਨੂੰ ਮਨ ਕਹਿੰਦੇ ਹਨ। ਉਸਨੂੰ ਜੀਵ-ਆਤਮਾ ਵੀ ਕਹਿੰਦੇ ਹਨ। ਮਨ ਤੋਂ ਮੁਰਾਦ ਕੇਵਲ ਦਿਮਾਗ਼ ਨਾ ਸਮਝ ਲੈਣਾ, ਇਕ ਸੂਖਸ਼ਮ ਸਰੀਰ ਹੈ ਅੰਦਰ। ਤਨ ਦੇ ਨਾਸ਼ ਹੁੰਦਿਆਂ ਮਨ ਨਾਸ਼ ਨਹੀਂ ਹੁੰਦਾ।

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਤਨ ਮਿੱਟੀ ਤੋਂ ਆਇਆ ਹੈ। ਮਨ ਨੂਰ ਤੋਂ ਆਇਆ ਹੈ। ਤਨ ਖ਼ਾਕ ਤੋਂ ਆਇਆ ਹੈ। ਮਨ ਚਾਨਣੇ ਤੋਂ ਆਇਆ ਹੈ। ਪ੍ਰਮਾਤਮਾ ਦੇ ਅੱਖਰੀ ਅਰਥ ਹਨ ਪਰਮ ਆਤਮਾ, ਪਰਮ ਚਾਨਣਾ। ਯਾਤਰਾ ਉਦੋਂ ਸੰਪੂਰਨ ਹੁੰਦੀ ਹੈ ਜਦੋਂ ਤਨ ਮਿੱਟੀ ਦੇ ਵਿਚ ਮਿੱਟੀ ਹੋਵੇ, ਉਸਤੋਂ ਪਹਿਲਾਂ ਇਹ ਜੋ ਮਨ ਜੋਤ ਹੈ, ਜੋਤ ਜੋਤ ਵਿਚ ਲੀਨ ਹੋਵੇ। ਇਸਨੂੰ ਫਿਰ ਗੁਰਬਾਣੀ ਕਹਿੰਦੀ ਹੈ-

*ਸਫਲ ਸਫਲ ਭਈ ਸਫਲ ਜਾਤ੍ਰਾ॥*
*ਆਵਨ ਜਾਣ ਰਹੇ ਮਿਲੇ ਸਾਧਾ॥*

(ਅੰਗ ੬੮੭)

ਅਜੇ ਤਨ ਮਿੱਟੀ ਵਿਚ ਮਿੱਟੀ ਨਹੀਂ ਹੋਇਆ, ਪਰ ਮਨ ਜੋਤ ਵਿਚ ਜੋਤ ਹੋ ਗਿਆ ਹੈ, ਇਸਨੂੰ ਕਹਿੰਦੇ ਹਨ ਜੀਵਨ ਮੁਕਤ।

*ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥*

(ਅੰਗ ੪੮੦)

ਜਿਹੜਾ ਜੀਊਂਦਿਆਂ ਜੀਅ ਮੁਕਤ ਨਹੀਂ ਹੋਇਆ, ਮਰ ਕੇ ਕੋਈ ਮੁਕਤ ਨਹੀਂ ਹੁੰਦਾ। ਜੋ ਚੀਜ਼ ਮੈਨੂੰ ਜੀਊਂਦਿਆਂ ਜੀਅ ਪ੍ਰਾਪਤ ਨਹੀਂ ਹੋਈ, ਮਰ ਕੇ ਕਿਵੇਂ ਹੋਵੇਗੀ।

*ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ॥*

(ਅੰਗ ੯੩)

ਮਰ ਕੇ ਕਿਸਨੂੰ ਮੁਕਤੀ ਮਿਲਦੀ ਹੈ? ਬੰਧਨ ਟੁੱਟਦਾ ਹੈ ਜਨਮ ਤੇ ਮਰਨ ਦਾ।

*ਜਮਿ ਜਮਿ ਮਰੈ ਮਰੈ ਫਿਰ ਜੰਮੈ॥*
*ਬਹੁਤੁ ਸਜਾਇ ਪਇਆ ਦੇਸਿ ਲੰਮੈ॥*

(ਅੰਗ ੧੦੨੦)

ਨਰਕ ਤੇ ਸਵਰਗ ਕੋਈ ਭੂਗੋਲਿਕ ਅਵਸਥਾ ਨਹੀਂ ਹੈ। ਤੁਸੀਂ ਨਕਸ਼ਾ ਲੈ ਕੇ ਲੱਭਣ ਨਾ ਲੱਗ ਜਾਉ ਕਿ ਦੇਖੀਏ ਸਵਰਗ ਕਿੱਥੇ ਹੈ ਤੇ ਨਰਕ ਕਿੱਥੇ ਹੈ। ਮਾਨਸਿਕ ਅਵਸਥਾ ਹੈ। ਕੁੰਭੀ ਨਰਕ ਕਿਸਨੂੰ ਕਹਿੰਦੇ ਹਨ? ਸਰੀਰ ਨੂੰ ਭੋਜਨ ਚਾਹੀਦਾ ਹੈ, ਨਹੀਂ ਹੈ। ਤਨ ਨੂੰ ਕੱਪੜਾ ਚਾਹੀਦਾ ਹੈ, ਨਹੀਂ ਹੈ। ਰਹਿਣ ਨੂੰ ਕੁੱਲੀ ਚਾਹੀਦੀ ਹੈ, ਨਹੀਂ ਹੈ। ਫੁੱਟਪਾਥ 'ਤੇ ਹੀ ਜਨਮ ਹੋਇਆ ਹੈ। ਜੀਵਨ ਵੀ ਫੁੱਟਪਾਥ 'ਤੇ ਹੀ ਬਤੀਤ ਹੋਇਆ ਹੈ। ਅਨੇਕਾਂ ਤਰ੍ਹਾਂ ਦੀਆਂ ਔਕੜਾਂ ਹਨ ਅਤੇ ਤਨ ਨੂੰ ਰੋਗ ਹਨ, ਅੱਡ ਨਹੀਂ ਹੋ ਰਹੇ, ਇਸੇ ਨੂੰ ਕੁੰਭੀ ਨਰਕ ਕਹਿੰਦੇ ਹਨ, ਹੋਰ ਕਿਸਨੂੰ ਕਹਿੰਦੇ ਹਨ। ਸਵਰਗ ਆਪਣੇ ਵਰਗਾ ਸਵਰਗ। ਜੋ ਜਵਾਨ ਨੂੰ ਚਾਹੀਦਾ ਹੈ, ਉਹ ਹੈ। ਜੋ ਕੰਨਾਂ ਨੂੰ ਸੁਣਨ ਲਈ ਚਾਹੀਦਾ ਹੈ, ਉਪਲਬਧ ਹੈ। ਜੋ ਅੱਖਾਂ ਨੂੰ ਦੇਖਣ ਲਈ ਚਾਹੀਦਾ ਹੈ, ਹੈ। ਜੋ ਖਲੜੀ ਨੂੰ ਸਪਰਸ਼ ਕਰਨ ਲਈ ਚਾਹੀਦਾ ਹੈ, ਪ੍ਰਾਪਤ ਹੈ। ਜੋ ਨਾਸਿਕਾ ਨੂੰ ਸੁਗੰਧੀ ਚਾਹੀਦੀ ਹੈ, ਮੌਜੂਦ ਹੈ। ਤਮਾਮ ਇੰਦਰਿਆਂ ਦੇ ਰੱਸ ਮੌਜੂਦ ਹਨ ਅਤੇ ਜੋ ਹਰ ਤਰ੍ਹਾਂ ਦੇ ਇੰਦਰਿਆਂ ਦੇ ਰੱਸ ਵਿਚ ਜੀਅ ਰਿਹਾ ਹੈ, ਗੁਸਤਾਖ਼ੀ ਮਾਫ਼, ਉਸੇ ਨੂੰ ਇੰਦਰ ਕਹਿੰਦੇ ਹਨ, ਹੋਰ ਕਿਸਨੂੰ ਇੰਦਰ ਕਹਿੰਦੇ ਹਨ। ਤਮਾਮ ਇੰਦਰਿਆਂ ਦੇ ਰੱਸ ਮੌਜੂਦ ਹਨ। ਜ਼ਬਾਨ ਨੂੰ ਜੋ ਰੱਸ ਚਾਹੀਦਾ ਹੈ, ਮੌਜੂਦ ਹੈ।

ਪ੍ਰਮਾਤਮਾ ਤੱਕ ਕੌਣ ਪਹੁੰਚਦਾ ਹੈ? ਇੰਦਰਜੀਤ, ਜੋ ਇੰਦਰਿਆਂ ਨੂੰ ਜਿੱਤ ਲੈਂਦਾ ਹੈ।

ਜਿਸ ਗੱਲ ਨੂੰ ਮਨੁੱਖ ਸਿੱਧੇ ਤੌਰ 'ਤੇ ਨਹੀਂ ਸਮਝ ਸਕਦਾ, ਪ੍ਰਾਚੀਨ ਰਿਸ਼ੀ-ਮੁਨੀ ਕਹਾਣੀਆਂ ਘੜ-ਘੜ ਕੇ ਸਮਝਾਉਂਦੇ ਰਹੇ ਹਨ। ਇੰਦਰਿਆਂ ਦੇ ਸਾਰੇ ਰੱਸ ਮੌਜੂਦ ਹਨ, ਸਵਰਗ। ਸ੍ਵੈ-ਵਰਗ ਜੋ ਚਾਹੀਦਾ ਹੈ, ਹੈ। ਨਰਕ ਸਵਰਗ ਤੁਸੀਂ ਜ਼ਮੀਨ 'ਤੇ ਦੇਖ ਸਕਦੇ ਹੋ। ਸੰਤ, ਭਗਤ, ਬ੍ਰਹਮ ਗਿਆਨ ਨਰਕਾਂ ਵਿਚ ਤਾਂ ਹੁੰਦਾ ਨਹੀਂ, ਉਹ ਸਵਰਗਾਂ ਵਿਚ ਵੀ ਨਹੀਂ ਹੁੰਦਾ। ਸੰਤ ਨੇ ਦੋਹਾਂ ਨੂੰ ਰੱਦ ਕਰ ਦਿੱਤਾ। ਮਹਾਨ ਸੁੱਖ ਸਵਰਗ ਹੈ ਅਤੇ ਹਰ ਤ੍ਰਾਂ ਦਾ ਕਲੇਸ਼-ਦੁੱਖ ਨਰਕ ਹੈ। ਸੰਤ ਸਵਰਗ ਨਰਕ ਦੋਹਾਂ ਤੋਂ ਉੱਚਾ ਉੱਠ ਜਾਂਦਾ ਹੈ। ਇਸੇ ਨੂੰ ਗੁਰੂ ਤੇਗ ਬਹਾਦਰ ਸਾਹਿਬ ਜੀ ਇੰਝ ਬਿਆਨ ਕਰਦੇ ਹਨ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਇਹ ਤਾਂ ਹੋ ਸਕਦਾ ਹੈ ਜੇ ਮਨੁੱਖ ਦੀ ਸੁਰਤ ਸੰਸਾਰ ਤੋਂ ਉੱਚੀ ਉੱਠ ਜਾਏ। ਕਿਉਂਕਿ ਸੰਸਾਰ ਵਿਚ ਤਾਂ ਕੋਈ ਅਜਿਹਾ ਸੁੱਖ ਨਹੀਂ ਜੋ ਦੁੱਖ ਨਾਲ ਜੁੜਿਆ ਹੋਇਆ ਨਾ ਹੋਵੇ। ਜਿੰਨੇ ਚਿਰ ਤੱਕ ਮਨੁੱਖ ਸੰਸਾਰ ਦੀ ਵਾਸ਼ਨਾ ਵਿਚ ਜੀਅ ਰਿਹਾ ਹੈ, ਇਹਨਾਂ ਦੋਹਾਂ ਦੇ ਵਿਚ ਜੀਵੇਗਾ। ਉਸਦੀ ਪਹਿਚਾਣ ਕੀ ਹੋਵੇਗੀ ? ਜੀਵਨ ਦੀ ਲਾਲਸਾ ਹੋਵੇਗੀ, ਮਰਨ ਦਾ ਭੈਅ ਹੋਵੇਗਾ। ਨਫ਼ੇ ਦੀ ਲਾਲਸਾ ਹੋਵੇਗੀ, ਨੁਕਸਾਨ ਦਾ ਭੈਅ ਹੋਵੇਗਾ। ਜਵਾਨੀ ਦੀ ਲਾਲਸਾ ਹੋਵੇਗੀ, ਬੁਢੇਪੇ ਦਾ ਭੈਅ ਹੋਵੇਗਾ। ਇੱਜ਼ਤ ਦੀ ਲਾਲਸਾ ਹੋਵੇਗੀ, ਬੇਇੱਜ਼ਤੀ ਦਾ ਭੈਅ ਹੋਵੇਗਾ। ਸਾਰੀ ਜ਼ਿੰਦਗੀ ਇਸਦੀ ਇਸੇ ਵਿਚ ਬਤੀਤ ਹੋ ਰਹੀ ਹੈ। ਭਗਤ ਕਿਸਨੂੰ ਕਹੋਗੇ ?

*ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥*

ਜਿੰਨੀ ਪ੍ਰਬਲ ਜੀਵਨ ਦੀ ਲਾਲਸਾ ਹੋਵੇਗੀ, ਉੱਨਾ ਪ੍ਰਬਲ ਮਰਨ ਦਾ ਭੈਅ ਹੋਵੇਗਾ।

*ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥*
*ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ॥*

(ਅੰਗ ੨੦)

ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਜੀਵਨ ਦੀ ਕੋਈ ਲਾਲਸਾ ਨਹੀਂ, ਮਰਨ ਦਾ ਕੋਈ ਭੈਅ ਨਹੀਂ। ਇਸਤੋਂ ਉੱਚੀ ਅਵਸਥਾ ਕੀ ਹੁੰਦੀ ਹੈ ? ਇਸਨੂੰ ਮੋਖਸ਼ ਕਹਿੰਦੇ ਹਨ। ਨਾ ਜੀਵਨ ਦਾ ਬੰਧਨ, ਨਾ ਮਰਨ ਦਾ ਭੈਅ।

ਆਪ ਦੀ ਗਿਆਤ ਲਈ ਅਰਜ਼ ਕਰਾਂ, ਬਾਰ ਬਾਰ ਦੇ ਜਨਮ ਨੂੰ ਜੋ ਮਿਡਲਸ ਦੇ ਵਿਚ ਚਾਰ ਧਰਮ ਪੈਦਾ ਹੋਏ ਹਨ, ਉਹ ਨਹੀਂ ਮੰਨਦੇ। ਯਹੂਦੀ, ਪਾਰਸੀ, ਈਸਾਈ, ਇਸਲਾਮ ਬਾਰ ਬਾਰ ਦੇ ਜਨਮ ਨੂੰ ਨਹੀਂ ਮੰਨਦੇ। ਇਹੀ ਜਨਮ ਹੈ ਜੋ ਹੋ ਗਿਆ। ਬਾਰ ਬਾਰ ਦੇ ਜਨਮ ਨੂੰ ਇਸ ਦੇਸ਼ ਵਿਚ ਜੋ ਚਾਰ ਧਰਮ ਪੈਦਾ ਹੋਏ ਹਨ - ਸਨਾਤਨ ਮੱਤ, ਜੈਨ ਮੱਤ, ਬੋਧ ਮੱਤ

ਤੇ ਸਿੱਖ ਮੱਤ - ਇਹ ਮੰਨਦੇ ਹਨ। ਇਸਲਾਮ ਵਿਚ ਇਕ ਸੂਫ਼ੀਆਂ ਦਾ ਟੋਲਾ ਜ਼ਰੂਰ ਹੈ, ਉਹ ਬਾਰ ਬਾਰ ਦੇ ਜਨਮ ਨੂੰ ਮੰਨਦਾ ਹੈ। ਬਾਬਾ ਫ਼ਰੀਦ ਸੂਫ਼ੀ ਸਨ। ਕਬੀਰ ਵੀ ਸੂਫ਼ੀ ਖ਼ਿਆਲਾਂ ਦੇ ਮਾਲਕ ਸਨ। ਕਬੀਰ ਨਾਮ ਇਸਲਾਮੀ ਹੈ, ਅਰਬੀ ਦਾ ਸ਼ਬਦ ਹੈ। ਕਬੀਰ ਦੇ ਅਰਥ ਹਨ ਬਜ਼ੁਰਗ, ਵੱਡਾ। ਗੁਰੂ ਗ੍ਰੰਥ ਸਾਹਿਬ ਵਿਚੋਂ ਪਹਿਚਾਣ ਮਿਲਦੀ ਹੈ ਕਿ ਕਬੀਰ ਕੌਣ ਹੈ।

*ਜਾ ਕੈ ਈਦਿ ਬਕਰੀਦਿ ਕੁਲ ਗਊ ਰੇ*
*ਬਧੁ ਕਰਹਿ ਅਨੀਅਹਿ ਸੇਖ ਸਹੀਦ ਪੀਰਾ॥*
*ਜਾ ਕੈ ਬਾਪ ਵੈਸੀ ਕਰੀ ਪੂਤ ਐਸੀ*
*ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ॥*

(ਅੰਗ ੧੨੯੩)

ਇਹ ਜੋ ਤਿੰਨ ਲੋਕਾਂ ਵਿਚ ਕਬੀਰ ਪ੍ਰਸਿੱਧ ਹੈ, ਇਸ ਦਾ ਪਿਤਾ ਬਕਰੀਦ ਵਾਲੇ ਦਿਨ ਗਊਆਂ ਵੱਢਦਾ ਸੀ। ਦਰਗਾਹਾਂ ਨੂੰ, ਮਜ਼ਾਰਾਂ ਨੂੰ ਜੋ ਮੰਨਦੇ ਸਨ, ਚੱਦਰਾਂ ਚੜ੍ਹਾਉਂਦੇ ਸਨ। ਤੁਸੀਂ ਇਥੋਂ ਅੰਦਾਜ਼ਾ ਲਗਾਉ ਫਿਰ ਕੌਣ ਸੀ ਕਬੀਰ ਦਾ ਪਿਤਾ। ਪਿਉ ਬਕਰੀਦ ਮਨਾਉਂਦਾ ਸੀ, ਕਬੀਰ ਨਹੀਂ ਮਨਾਉਂਦਾ। ਪਿਉ ਤਾਂ ਗਊ ਵੱਢਦਾ ਸੀ, ਇਹ ਨਹੀਂ ਵੱਢਦਾ। ਐਲਾਨੀਆ ਕਬੀਰ ਦੇ ਬੋਲ ਹਨ-

*ਨਾ ਹਮ ਹਿੰਦੂ ਨ ਮੁਸਲਮਾਨ॥*
*ਅਲਹ ਰਾਮ ਕੇ ਪਿੰਡੁ ਪਰਾਨ॥*

(ਅੰਗ ੧੧੩੬)

ਨਾ ਮੈਂ ਹਿੰਦੂ ਹਾਂ, ਨਾ ਮੈਂ ਮੁਸਲਮਾਨ ਹਾਂ, ਪਰ ਅੱਲ੍ਹਾ ਆਖਣ ਵਿਚ ਮੈਨੂੰ ਕੋਈ ਸੰਕੋਚ ਨਹੀਂ, ਰਾਮ ਜੱਪਣ ਵਿਚ ਮੈਨੂੰ ਕੋਈ ਸੰਕੋਚ ਨਹੀਂ। ਮੇਰੀ ਬਿਰਤੀ ਵਿਚ ਜੋ ਅਲਾਹ ਹੈ, ਉਹੀ ਰਾਮ ਹੈ ਤੇ ਜੋ ਰਾਮ ਹੈ ਉਹੀ ਅੱਲ੍ਹਾ ਹੈ। ਕਬੀਰ ਬਾਰ ਬਾਰ ਦੇ ਜਨਮ ਨੂੰ ਮੰਨਦੇ ਹਨ।

*ਐਸੇ ਘਰ ਹਮ ਬਹੁਤੁ ਬਸਾਏ॥*

ਇਸ ਤਰ੍ਹਾਂ ਦੇ ਘਰ ਮੈਂ ਬਹੁਤ ਵਸਾਏ।

*ਜਬ ਹਮ ਰਾਮ ਗਰਭ ਹੋਇ ਆਏ॥*

(ਅੰਗ ੩੨੬)

ਜਿਸ ਦਿਨ ਦੀ ਮੇਰੀ ਸੁਰਤ ਨੇ ਰਾਮ ਵਿਚ ਪ੍ਰਵੇਸ਼ ਕੀਤਾ ਹੈ, ਮੈਨੂੰ ਸਮਝ ਆਈ ਹੈ ਕਿ ਇਸ ਤਰ੍ਹਾਂ ਦਾ ਜਨਮ ਮੈਂ ਕਈ ਵਾਰੀ ਲੈ ਚੁੱਕਾ ਹਾਂ। ਕਈਆਂ ਦਾ ਪੁੱਤਰ ਬਣਿਆ, ਕਈਆਂ ਦਾ ਪਿਤਾ ਬਣਿਆ, ਕਈਆਂ ਦਾ ਭਰਾ ਬਣਿਆ, ਕਈਆਂ ਦਾ ਪਤੀ ਬਣਿਆ, ਕਈਆਂ ਦੀ ਪਤਨੀ ਬਣਿਆ। ਜ਼ਰੂਰੀ ਨਹੀਂ ਇਕ ਪੁਰਸ਼ ਮਰ ਕੇ ਫਿਰ ਪੁਰਸ਼ ਹੋਵੇ, ਹੋ ਸਕਦਾ ਹੈ ਇਸਤਰੀ ਹੋਵੇ। ਜ਼ਰੂਰੀ ਨਹੀਂ ਇਸਤਰੀ ਮਰ ਕੇ ਇਸਤਰੀ ਹੋਵੇ, ਹੋ ਸਕਦਾ ਹੈ

ਪੁਰਸ਼ ਹੋਵੇ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ-

*ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥*

(ਅੰਗ ੮੭੯)

ਹੇ ਬ੍ਰਹਮ ਗਿਆਨੀ ! ਇਸਨੂੰ ਵੀ ਸਮਝੋ। ਹਰ ਇਕ ਸਰੀਰ ਅੰਦਰ ਮਾਂ-ਬਾਪ ਦੀ ਅੰਸ਼ ਮੌਜੂਦ ਹੈ। ਮਾਂ-ਬਾਪ ਤੋਂ ਸਰੀਰ ਆਇਆ, ਰਕਤ ਬਿੰਦ ਤੋਂ ਬਣਿਆ। ਹਰ ਸਰੀਰ ਵਿਚ ਇਸਤਰੀ ਤੇ ਪੁਰਸ਼ ਦੇ ਤੱਤ ਮੌਜੂਦ ਹਨ। ਕੋਈ ਅਜਿਹਾ ਸਰੀਰ ਨਹੀਂ ਜਿਸਦੇ ਵਿਚ ਇਹ ਦੋਵੇਂ ਮੌਜੂਦ ਨਹੀਂ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਜਿੱਥੇ ਅਧਿਆਤਮਕ ਗਿਆਨ ਹੈ, ਜਿੱਥੇ ਬਹੁਤ ਵੱਡਾ ਕਲਾ ਦਾ ਗਿਆਨ ਹੈ, ਸੰਗੀਤ ਦਾ ਗਿਆਨ ਹੈ, ਕਵਿਤਾ ਦਾ ਗਿਆਨ ਹੈ, ਉਥੇ ਬਹੁਤ ਵੱਡਾ ਵਿਗਿਆਨ ਵੀ ਹੈ। ਪਦਾਰਥ ਦਾ ਗਿਆਨ ਵੀ ਹੈ। ਸੰਸਾਰ ਦਾ ਗਿਆਨ ਵੀ ਹੈ। ਸਾਇੰਸ ਵੀ ਹੈ। ਅਜਿਹੀ ਸਾਇੰਸ ਜਿਸਨੂੰ ਅਜੋਕਾ ਵਿਗਿਆਨ ਝੁਠਲਾ ਨਹੀਂ ਸਕਦਾ। ਇਕ ਇਸਤਰੀ ਇਸ ਲਈ ਇਸਤਰੀ ਹੈ, ਉਸ ਅੰਦਰ ਮਾਂ ਦੀ ਅੰਸ਼ ਪੂਰੀ ਹੈ, ਪਿਉ ਦੀ ਅਧੂਰੀ ਹੈ। ਇਕ ਪੁਰਸ਼ ਇਸ ਲਈ ਪੁਰਸ਼ ਹੈ, ਪਿਤਾ ਦੀ ਅੰਸ਼ ਪੂਰੀ ਹੈ, ਮਾਂ ਦੀ ਅਧੂਰੀ ਹੈ। ਇਸਤਰੀ ਵਿਚ ਪੁਰਸ਼ ਅਰਧ ਅੰਗ ਹੈ ਤੇ ਪੁਰਸ਼ ਵਿਚ ਇਸਤਰੀ ਅਰਧ ਅੰਗ ਹੁੰਦੀ ਹੈ। ਇਸ ਲਈ ਇਸਤਰੀ ਵਿਚ ਇਸਤਰੀ ਦੀ ਕਸ਼ਿਸ਼ ਨਹੀਂ ਹੁੰਦੀ, ਪੁਰਸ਼ ਦੀ ਹੁੰਦੀ ਹੈ ਅਤੇ ਪੁਰਸ਼ ਦੇ ਅੰਦਰ ਪੁਰਸ਼ ਦੀ ਕਸ਼ਿਸ਼ ਨਹੀਂ ਹੁੰਦੀ, ਇਸਤਰੀ ਦੀ ਹੁੰਦੀ ਹੈ। ਪੁਰਸ਼ ਇਸਤਰੀ ਤੋਂ ਪ੍ਰਭਾਵਿਤ ਹੈ, ਇਸਤਰੀ ਪੁਰਸ਼ ਤੋਂ ਪ੍ਰਭਾਵਿਤ ਹੈ। ਗਿਆਨ ਪੁਰਸ਼ ਹੈ, ਭਾਵਨਾ-ਸ਼ਰਧਾ ਇਸਤਰੀ ਹੈ। ਬਾਹਰ ਦਾ ਸੰਗਮ ਹੋ ਗਿਆ ਇਸਤਰੀ ਪੁਰਸ਼ ਦਾ, ਅੰਦਰ ਭਗਤੀ ਤੇ ਗਿਆਨ ਦਾ ਸੰਗਮ ਨਹੀਂ ਹੋਇਆ, ਅੰਦਰੋਂ ਇਹ ਮਨੁੱਖ ਬੇਚੈਨ ਰਹੇਗਾ। ਇਕ ਪੁਰਸ਼ ਢੰਗ ਨਾਲ ਜੀਵਿਆ ਹੈ ਤਾਂ ਬਿਰਧ ਹੁੰਦਿਆਂ-ਹੁੰਦਿਆਂ ਇਸਤਰੀ ਵਰਗਾ ਹੋ ਜਾਵੇਗਾ। ਇਕ ਇਸਤਰੀ ਜੇਕਰ ਢੰਗ ਨਾਲ ਜੀਵੀ ਹੈ ਤਾਂ ਬਿਰਧ ਹੁੰਦਿਆਂ-ਹੁੰਦਿਆਂ ਪੁਰਸ਼ ਵਰਗੀ ਹੋ ਜਾਵੇਗੀ।

ਕਬੀਰ ਬਾਰ ਬਾਰ ਦੇ ਜਨਮ ਨੂੰ ਮੰਨਦੇ ਹਨ। ਇਕ ਬੱਚਾ ਪਹਿਲੀ ਕਲਾਸ ਵਿਚ ਗਿਆ, ਦੂਜੀ ਵਿਚ ਗਿਆ, ਤੀਜੀ ਵਿਚ ਗਿਆ, 8-9 ਸਾਲਾਂ ਬਾਅਦ ਅੱਜ ਦੱਸਵੀਂ ਵਿਚ ਬੈਠਾ ਹੈ ਤੇ ਜਿਵੇਂ ਹੀ ਦੱਸਵੀਂ ਵਿਚ ਬੈਠਾ ਹੈ, ਸਕੂਲ ਦੇ ਪ੍ਰਿੰਸੀਪਲ ਉਸ ਨੂੰ ਕਹਿੰਦੇ ਹਨ ਕਿ ਤੂੰ ਕੱਲ ਤੋਂ ਪਹਿਲੀ ਕਲਾਸ ਵਿਚ ਬੈਠਣਾ ਹੈ। ਜਿਹੜੀਆਂ ਕਿਤਾਬਾਂ ਪੜ੍ਹ ਚੁੱਕਾ ਹੈਂ, ਉਹ ਫਿਰ ਪੜ੍ਹਨੀਆਂ ਹਨ। ਇਹ ਕਿੰਨਾ-ਕੁ ਵੱਡਾ ਦੁੱਖ ਹੋਵੇਗਾ, ਬਿਆਨ ਨਹੀਂ ਕੀਤਾ ਜਾ ਸਕਦਾ। ਮਨੁੱਖੀ ਬੱਚੇ ਦਾ ਜਨਮ ਹੋਇਆ, ਪੰਘੂੜੇ ਵਿਚ ਲੇਟਿਆ ਹੈ, ਥੋੜ੍ਹਾ ਜਿਹਾ ਵੱਡਾ ਹੋਇਆ ਤਾਂ ਖਿਡੌਣਿਆਂ ਦੀ ਖੇਡ ਹੈ। ਹੋਰ ਥੋੜ੍ਹਾ ਜਿਹਾ ਵੱਡਾ ਹੋਇਆ, ਸਕੂਲੇ ਪਾਇਆ ਗਿਆ। ਹੋਰ ਵੱਡਾ ਹੋਇਆ, ਹਾਈ ਸਕੂਲ ਵਿਚ ਗਿਆ, ਕਾਲਜ ਵਿਚ ਗਿਆ, ਵੱਡੀਆਂ-ਵੱਡੀਆਂ ਡਿਗਰੀਆਂ ਲਿਆਇਆ। ਫਿਰ ਇਹ ਕੰਮ-ਧੰਦੇ ਵਿਚ ਪ੍ਰਵਿਰਤ ਹੋਇਆ। ਵਿਆਹ

ਹੋਇਆ। ਫਿਰ ਇਸਦੇ ਬੱਚੇ ਹੋਏ। ਪਾਲਣ-ਪੋਸ਼ਣਾ ਕਰਕੇ ਇਸਨੇ ਬੱਚੇ ਨੂੰ ਜਵਾਨ ਕੀਤਾ। ਖ਼ੁਦ ਬੁੱਢਾ ਹੋ ਗਿਆ। ਅੱਜ ਮਰਨ ਲੱਗਿਆਂ ਇਸਨੂੰ ਆਖਿਆ ਜਾਏ ਕਿ ਤੂੰ ਫਿਰ ਝੂਲੇ ਵਿਚ ਝੂਲੇਂਗਾ, ਤੂੰ ਫਿਰ ਖਿਡੌਣਿਆਂ ਵਿਚ ਖੇਡੇਂਗਾ, ਤੂੰ ਫਿਰ ਸਕੂਲ ਪੜ੍ਹਨ ਜਾਏਂਗਾ, ਤੂੰ ਫਿਰ ਕੰਮ-ਧੰਦੇ ਵਿਚ ਪ੍ਰਵਿਰਤ ਹੋਵੇਂਗਾ, ਤੇਰਾ ਫਿਰ ਵਿਆਹ ਹੋਵੇਗਾ, ਫਿਰ ਤੇਰੇ ਬੱਚੇ ਹੋਣਗੇ, ਫਿਰ ਉਹਨਾਂ ਦੀ ਪਾਲਣਾ ਪੋਸ਼ਣਾ ਕਰਦਿਆਂ ਤੂੰ ਬੁੱਢਾ ਹੋਵੇਂਗਾ। ਤੂੰ ਫਿਰ ਮਰੇਂਗਾ ਤੇ ਮਰ ਕੇ ਵੀ ਤੂੰ ਬੱਚਾ ਹੋਵੇਂਗਾ। ਇਹ ਤਾਂ ਬਹੁਤ ਵੱਡਾ ਦੁੱਖ ਹੈ।

ਤਨ ਦੀ ਮੌਤ ਮਨ ਦੀ ਮੌਤ ਨਹੀਂ ਹੈ। ਜਿਹੜਾ ਕਰਮ ਅਸੀਂ ਮਨ ਦੀ ਪੂਰੀ ਸਹੂਲੀਅਤ ਨਾਲ ਕਰਦੇ ਹਾਂ, ਉਸਦੇ ਸੰਸਕਾਰ ਬਣਦੇ ਹਨ। ਦੂਜੇ ਦੇ ਸੰਸਕਾਰ ਨਹੀਂ ਬਣਦੇ। ਜਿਸ ਕਰਮ ਵਿਚ ਮਨ ਪੂਰਾ ਨਹੀਂ ਹੈ, ਸਰੀਰ ਕਰ ਰਿਹਾ ਹੈ, ਉਸਨੂੰ ਕਰਮ-ਕਾਂਡ ਕਹਿੰਦੇ ਹਨ। ਉਸਦੀ ਅੰਦਰ ਛਾਪ ਨਹੀਂ ਬਣੇਗੀ, ਕਿਉਂਕਿ ਉਸਦੇ ਵਿਚ ਮਨ ਪੂਰਾ ਨਹੀਂ ਸੀ।

ਗੁਰੂ ਤੇਗ਼ ਬਹਾਦਰ ਜੀ ਦੇ ਸਾਰੇ ਸ਼ਬਦ ਮਨ ਨੂੰ ਮੁਖ਼ਾਤਿਬ ਹਨ। ਧਰਮ ਦੀ ਸਾਰੀ ਸਾਧਨਾ ਮਨ ਦੀ ਸਾਧਨਾ ਹੈ, ਤਨ ਦੀ ਸਾਧਨਾ ਨਹੀਂ। ਤਨ ਤਾਂ ਇਥੇ ਹੀ ਮਿੱਟੀ ਵਿਚ ਮਿੱਟੀ ਹੋ ਜਾਣਾ ਹੈ। ਤਨ ਵਿਚ ਖ਼ੂਨ ਚੱਲਦਾ ਹੈ, ਮਨ ਵਿਚ ਹੰਕਾਰ ਚੱਲਦਾ ਹੈ। ਤਨ ਵਿਚ ਸੁਆਸ ਚੱਲਦੇ ਹਨ, ਮਨ ਵਿਚ ਲੋਭ ਚੱਲਦੇ ਹਨ। ਤਨ ਦੇ ਅੰਦਰ ਬਾਰ ਬਾਰ ਖ਼ੂਨ ਗਰਦਿਸ਼ ਕਰਦਾ ਹੈ, ਮਨ ਦੇ ਅੰਦਰ ਬਾਰ ਬਾਰ ਕਾਮ-ਵਾਸ਼ਨਾ ਗਰਦਿਸ਼ ਕਰਦੀ ਹੈ। ਛੋਟੇ ਰੂਪ ਵਿਚ ਕਹਿੰਦੇ ਹਨ, ਮਨ ਹੰਕਾਰ ਹੈ, ਲੋਭ ਹੈ, ਕਾਮ ਹੈ। ਮਨੁੱਖ ਜੋ ਕੁਝ ਦਿਖਾਈ ਦੇ ਰਿਹਾ ਹੈ, ਮਨੁੱਖ ਇਹ ਕੁਝ ਨਹੀਂ ਹੈ। ਮਨੁੱਖ ਉਹੀ ਕੁਝ ਹੈ ਜੋ ਉਸਦੇ ਵਿਚਾਰ ਹਨ, ਜੋ ਉਸਦੀ ਸੋਚਣੀ ਹੈ, ਜੋ ਉਸਦਾ ਚਿੰਤਨ ਹੈ। ਚਿੰਤਨ ਵਿਚ ਕੀ ਹੈ, ਯਾਦਾਂ ਵਿਚ ਕੀ ਹੈ ? ਤਮਾਮ ਧਾਰਮਿਕ ਪੁਰਸ਼ ਕਹਿੰਦੇ ਹਨ ਕਿ ਹੰਕਾਰ ਹੈ, ਲੋਭ ਹੈ, ਕਾਮ ਹੈ। ਜਿਹੜਾ ਹੰਕਾਰ ਦੀ ਪੂਰਤੀ ਵਿਚ ਸਹਾਇਕ ਹੋ ਜਾਂਦਾ ਹੈ, ਉਸ 'ਤੇ ਮੋਹ ਆ ਜਾਂਦਾ ਹੈ ਤੇ ਜਿਹੜਾ ਰੁਕਾਵਟ ਖੜੀ ਕਰ ਦਿੰਦਾ ਹੈ, ਉਸ 'ਤੇ ਕ੍ਰੋਧ ਆ ਜਾਂਦਾ ਹੈ। ਜਿਹੜਾ ਲੋਭ ਦੀ ਪੂਰਤੀ ਵਿਚ ਸਹਾਇਕ ਹੋ ਜਾਂਦਾ ਹੈ, ਉਸ 'ਤੇ ਮੋਹ ਆ ਜਾਂਦਾ ਹੈ, ਜਿਹੜਾ ਰੁਕਾਵਟ ਖੜੀ ਕਰ ਦਿੰਦਾ ਹੈ, ਉਸ 'ਤੇ ਕ੍ਰੋਧ ਆ ਜਾਂਦਾ ਹੈ। ਜਿਹੜਾ ਕਾਮ ਪੂਰਤੀ ਵਿਚ ਸਹਾਇਕ ਹੋ ਜਾਂਦਾ ਹੈ, ਉਹ ਪਿਆਰਾ ਲੱਗਦਾ ਹੈ। ਜਿਹੜਾ ਰੁਕਾਵਟ ਖੜੀ ਕਰ ਦਿੰਦਾ ਹੈ, ਉਸ 'ਤੇ ਕ੍ਰੋਧ ਆ ਜਾਂਦਾ ਹੈ। ਕ੍ਰੋਧ ਤੇ ਮੋਹ ਹਰ ਸਮੇਂ ਨਹੀਂ ਹੁੰਦਾ। ਵਿਚਾਰਾਂ ਵਿਚ ਹਰ ਸਮੇਂ ਹੰਕਾਰ ਹੁੰਦਾ ਹੈ, ਕਾਮ ਹੁੰਦਾ ਹੈ, ਲੋਭ ਹੁੰਦਾ ਹੈ।

ਤਨ ਦੀ ਮੌਤ ਹੰਕਾਰ ਦੀ ਮੌਤ ਨਹੀਂ ਹੈ, ਕਿਉਂਕਿ ਹੰਕਾਰ ਤਾਂ ਤਨ ਵਿਚ ਹੈ। ਮਨ ਨਹੀਂ ਮਰਦਾ। ਤਨ ਦੀ ਮੌਤ ਕਾਮ ਦੀ ਮੌਤ ਨਹੀਂ ਹੈ, ਕਿਉਂਕਿ ਉਹ ਵਿਚਾਰਾਂ ਵਿਚ ਚੱਲਦੀ ਹੈ। ਤਨ ਬਿਰਧ ਹੋ ਜਾਂਦਾ ਹੈ, ਮਨ ਬਿਰਧ ਨਹੀਂ ਹੁੰਦਾ। ਤਨ ਕਮਜ਼ੋਰ ਹੋ ਜਾਂਦਾ ਹੈ, ਹੰਕਾਰ ਕਮਜ਼ੋਰ ਨਹੀਂ ਹੁੰਦਾ। ਤਨ ਬੁੱਢਾ ਹੋ ਜਾਂਦਾ ਹੈ, ਕਮਜ਼ੋਰ ਹੋ ਜਾਂਦਾ ਹੈ, ਪਰ ਲੋਭ ਬੁੱਢਾ ਨਹੀਂ

ਹੁੰਦਾ, ਕਮਜ਼ੋਰ ਨਹੀਂ ਹੁੰਦਾ। ਤਨ ਕਮਜ਼ੋਰ ਹੋ ਜਾਂਦਾ ਹੈ, ਪਰ ਵਾਸ਼ਨਾ ਕਮਜ਼ੋਰ ਨਹੀਂ ਹੁੰਦੀ। ਬੁੱਢੇ ਤਨ ਦੇ ਅੰਦਰ ਵੀ ਜਵਾਨ ਵਾਸ਼ਨਾ ਹੁੰਦੀ ਹੈ। ਬਿਰਧ ਤਨ ਦੇ ਅੰਦਰ ਵੀ ਜਵਾਨ ਹੰਕਾਰ ਹੁੰਦਾ ਹੈ। ਇਹ ਫਿਰ ਅਗਲਾ ਜਨਮ ਕਰਵਾ ਦਿੰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਕਹਿੰਦੇ ਹਨ-

*ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।*

(ਵਾਰ ੧, ਪਉੜੀ ੧੫)

ਇਸ ਵਾਸ਼ਨਾ ਕਰਕੇ ਬਾਰ ਬਾਰ ਮੇਰਾ ਜਨਮ ਤੇ ਮਰਨ ਚੱਲਦਾ ਰਿਹਾ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*

(ਅੰਗ ੪੬੬)

ਤਨ ਦੀ ਮੌਤ ਹੰਕਾਰ ਦੀ ਮੌਤ ਨਹੀਂ ਹੈ, ਇਹ ਫਿਰ ਅਗਲਾ ਜਨਮ ਕਰਵਾ ਦਿੰਦੀ ਹੈ। ਮਨ ਦੀ ਮੌਤ ਹੰਕਾਰ ਦੀ ਮੌਤ, ਲੋਭ ਦੀ ਮੌਤ, ਵਾਸ਼ਨਾ ਦੀ ਮੌਤ ਹੈ। ਤਨ ਮਰ ਕੇ ਖ਼ਾਕ ਹੋ ਜਾਂਦਾ ਹੈ, ਮਨ ਮਰ ਕੇ ਜੋਤ ਹੋ ਜਾਂਦਾ ਹੈ। ਧੰਨ ਗੁਰੂ ਅਮਰਦਾਸ ਜੀ ਮਹਾਰਾਜ ਫ਼ੁਰਮਾਣ ਕਰਦੇ ਹਨ-

*ਮਨੁ ਮਰੈ ਧਾਤੁ ਮਰਿ ਜਾਇ॥*

(ਅੰਗ ੬੬੫)

ਮਨ ਮਰਦਾ ਹੈ ਤਾਂ ਹੰਕਾਰ ਮਰਦਾ ਹੈ, ਉਂਞ ਨਹੀਂ ਮਰਦਾ। ਇਸ ਲਈ ਯੋਰਪ ਦੇ ਬੇਸ਼ੁਮਾਰ ਨਾਸਤਿਕ ਅਜਿਹਾ ਕਹਿੰਦੇ ਹਨ ਕਿ ਜਿਸਨੂੰ ਜਿੱਤਿਆ ਨਹੀਂ ਜਾ ਸਕਦਾ, ਮਾਰਿਆ ਨਹੀਂ ਜਾ ਸਕਦਾ, ਉਸਦੇ ਨਾਲ ਸੰਘਰਸ਼ ਕਰਕੇ ਐਵੇਂ ਆਪਣਾ ਸਮਾਂ ਬਰਬਾਦ ਕਰਨਾ ਹੈ। ਫ਼ਰਾਇਡ ਕਹਿੰਦਾ ਹੈ, ਭਾਰਤ ਦੇ ਸਾਰੇ ਸੰਤ ਗ਼ਲਤ ਸਿੱਖਿਆ ਦਿੰਦੇ ਹਨ ਸੰਘਰਸ਼ ਕਰਨ ਦੀ ਇਹਨਾਂ ਪੰਜਾਂ ਨਾਲ। ਜਿਸਨੂੰ ਜਿੱਤ ਨਹੀਂ ਸਕਦੇ, ਉਹਨਾਂ ਨਾਲ ਸੰਘਰਸ਼ ਕਰਨ ਦਾ ਕੀ ਮਤਲਬ ਹੈ। ਕਹਿੰਦਾ ਹੈ ਭਾਰਤ ਦੇ ਸੰਤ ਗ਼ਲਤ ਕਹਿੰਦੇ ਹਨ ਕਿ ਮਨ ਵਿਚ ਰਾਮ ਹੈ, ਪਰ ਉਹ ਕਹਿੰਦਾ ਹੈ ਕਿ ਨਹੀਂ, ਮਨ ਵਿਚ ਕਾਮ ਹੈ। ਭਗਤ ਕਹਿੰਦੇ ਹਨ ਕਿ ਮਨ ਵਿਚ ਨਿਰੰਕਾਰ ਹੈ, ਉਹ ਕਹਿੰਦਾ ਹੈ, ਨਹੀਂ, ਹੰਕਾਰ ਹੈ। ਮਨ ਵਿਚ ਦੈਵੀ ਗੁਣ ਹਨ, ਸਬਰ ਸੰਤੋਖ ਹੈ, ਪਰ ਉਹ ਕਹਿੰਦਾ ਹੈ ਲੋਭ ਹੈ। ਹਰ ਇਕ ਦੇ ਮਨ ਵਿਚ ਇਹੀ ਕੁਝ ਹੈ।

ਜਦੋਂ ਸੀਮਾ ਤੋਂ ਹੰਕਾਰ ਵੱਧ ਜਾਂਦਾ ਹੈ, ਜਦੋਂ ਸੀਮਾ ਤੋਂ ਲੋਭ ਵੱਧ ਜਾਂਦਾ ਹੈ, ਸੀਮਾ ਤੋਂ ਜਦੋਂ ਕਾਮ ਵੱਧ ਜਾਂਦਾ ਹੈ ਤਾਂ ਮਨੁੱਖ ਆਪਣਾ ਸੰਤੁਲਨ ਵਿਗਾੜ ਬੈਠਦਾ ਹੈ, ਭਰੱਸ਼ਟ ਹੋ ਜਾਂਦਾ ਹੈ। ਕੋਈ ਲੋਭ ਕਰਕੇ ਭਰੱਸ਼ਟ ਹੋ ਜਾਂਦਾ ਹੈ, ਕੋਈ ਕਾਮ ਕਰਕੇ ਭਰੱਸ਼ਟ ਹੋ ਜਾਂਦਾ

ਹੈ, ਕੋਈ ਹੰਕਾਰ ਕਰਕੇ। ਜਿਨ੍ਹਾਂ ਦਾ ਅਸੀਮ ਹੰਕਾਰ, ਲੋਭ, ਕਾਮ ਮਾਨਸਿਕ ਸੰਤੁਲਨ ਵਿਗਾੜ ਦਿੰਦਾ ਸੀ, ਇਹ ਪਾਗ਼ਲਾਂ ਦਾ ਇਲਾਜ ਕਰਦਾ ਸੀ। ਮਨੁੱਖ ਉਦੋਂ ਪਾਗ਼ਲ ਹੁੰਦਾ ਹੈ ਜਦੋਂ ਉਸ ਦਾ ਹੰਕਾਰ, ਲੋਭ, ਕਾਮ ਸੀਮਾ ਤੋਂ ਅੱਗੇ ਚਲਾ ਜਾਏ। ਵੱਧ ਤੋਂ ਵੱਧ ਇਸਨੂੰ ਸੀਮਾ ਵਿਚ ਰੱਖਿਆ ਜਾ ਸਕਦਾ ਹੈ, ਇਸਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ। ਗੁਰਬਾਣੀ ਕਹਿੰਦੀ ਹੈ ਕਿ ਮਨ ਨੂੰ ਮਾਰਿਆ ਜਾ ਸਕਦਾ ਹੈ ਤੇ ਜਦੋਂ ਮਨ ਮਰ ਗਿਆ, ਫਿਰ ਹੰਕਾਰ, ਲੋਭ, ਕਾਮ ਆਪੇ ਮਰ ਗਿਆ। ਤਨ ਮਿੱਟੀ ਵਿਚ ਮਿੱਟੀ ਹੋਵੇ, ਇਸਤੋਂ ਪਹਿਲਾਂ ਮਨ ਜੋਤ ਵਿਚ ਜੋਤ ਹੋ ਜਾਏ, ਯਾਤਰਾ ਸਫਲ ਹੋ ਗਈ।

*ਸਫਲ ਸਫਲ ਭਈ ਸਫਲ ਜਾਤ੍ਰਾ॥*
*ਆਵਣ ਜਾਣ ਰਹੇ ਮਿਲੇ ਸਾਧਾ॥*

(ਅੰਗ ੬੮੭)

ਮਨੁੱਖ ਜੰਮਦਾ ਅਧੂਰਾ ਹੈ, ਜੀਂਵਦਾ ਅਧੂਰਾ ਹੈ, ਮਰਦਾ ਵੀ ਅਧੂਰਾ ਹੈ। ਇਹ ਗੱਲ ਵੱਖਰੀ ਹੈ ਕਿ ਮਰਨ ਤੋਂ ਬਾਅਦ ਹਰ ਬੰਦੇ ਮੋਹਰ ਲਗਾਉਂਦੇ ਹਨ ਕਿ ਫਲਾਨਾ ਪੂਰਾ ਹੋ ਗਿਆ। ਖ਼ਾਕ ਪੂਰਾ ਹੋਇਆ, ਮਰਿਆ ਹੈ। ਪੂਰਾ ਤਾਂ ਉਹ ਹੁੰਦਾ ਹੈ, ਮਿੱਟੀ ਵਿਚ ਮਿੱਟੀ ਹੋਵੇ, ਇਸਤੋਂ ਪਹਿਲਾਂ ਜੋਤ ਜੋਤ ਵਿਚ ਰਲ ਜਾਏ। ਤਨ ਕਬਰ ਤੱਕ ਪਹੁੰਚ ਜਾਂਦਾ ਹੈ, ਪਰ ਮਨ ਭਗਵਾਨ ਤੱਕ ਪਹੁੰਚਦਾ ਹੈ। ਤਨ ਦਾ ਘਰ ਤਾਂ ਕਬਰ ਹੀ ਹੈ। ਸਾਰਿਆਂ ਦੇ ਤਨ ਕਬਰ ਵੱਲ ਹੀ ਜਾ ਰਹੇ ਹਨ, ਹੋਰ ਕਿਤੇ ਵੀ ਨਹੀਂ ਜਾ ਰਹੇ। ਮਨੁੱਖ ਰੋਜ਼-ਰੋਜ਼ ਵੱਡਾ ਨਹੀਂ ਹੋ ਰਿਹਾ, ਰੋਜ਼-ਰੋਜ਼ ਛੋਟਾ ਹੋ ਰਿਹਾ ਹੈ। ਕਿਸੇ ਨੇ 100 ਸਾਲ ਜੀਉਣਾ ਹੈ, ਅੱਜ ਦਾ ਦਿਨ ਲੰਘ ਗਿਆ ਤਾਂ ਇਕ ਦਿਨ ਘੱਟ ਗਿਆ ਜਾਂ ਵੱਧ ਗਿਆ? ਗੁਰੂ ਤੇਗ਼ ਬਹਾਦਰ ਮਹਾਰਾਜ ਕਹਿੰਦੇ ਹਨ-

*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੇ ਘਟ ਜਿਉ ਪਾਨੀ॥*

(ਅੰਗ ੭੨੬)

ਇਹ ਤਾਂ ਟੁੱਟੇ ਹੋਏ ਘੜੇ ਵਿਚੋਂ ਜਿਵੇਂ ਇਕ ਇਕ ਬੂੰਦ ਪਾਣੀ ਦੀ ਨਿਕਲ ਰਹੀ ਹੈ ਤਾਂ ਪਾਣੀ ਵੱਧ ਰਿਹਾ ਹੈ ਜਾਂ ਘੱਟ ਰਿਹਾ ਹੈ ? ਰੋਜ਼ ਰੋਜ਼ ਜੀਵਨ ਛੋਟਾ ਹੋ ਰਿਹਾ ਹੈ। ਕਬੀਰ ਕਹਿੰਦੇ ਹਨ-

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ*
*ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥*

(ਅੰਗ ੯੧)

ਮਾਂ ਕਹਿੰਦੀ ਹੈ ਮੇਰਾ ਪੁੱਤ ਇਕ ਦਿਨ ਵੱਡਾ ਹੋ ਗਿਆ ਹੈ। ਕਬੀਰ ਕਹਿੰਦੇ ਹਨ ਕਿ ਮੇਰੇ ਕੋਲੋਂ ਪੁੱਛ ਇਕ ਦਿਨ ਛੋਟਾ ਹੋ ਗਿਆ ਹੈ। ਹੋ ਸਕਦਾ ਹੈ ਇਸਦਾ ਪਰਿਵਾਰ ਵੱਡਾ ਹੋ ਰਿਹਾ ਹੋਵੇ, ਇਸ ਦਾ ਕਾਰੋਬਾਰ ਵੱਡਾ ਹੋ ਰਿਹਾ ਹੋਵੇ, ਪਰ ਮਨੁੱਖ ਛੋਟਾ ਹੋ ਰਿਹਾ ਹੈ।

ਪਰਿਵਾਰ ਵੱਧ ਰਿਹਾ ਹੈ, ਮਹਿਲ-ਮਾੜੀਆਂ ਵੱਧ ਰਹੀਆਂ ਹਨ। ਇਹ ਰੱਬ ਨੂੰ ਯਾਦ ਨਹੀਂ ਕਰਨ ਦੇਣਗੀਆਂ। ਪ੍ਰਭੂ ਦੇ ਮਾਰਗ 'ਤੇ ਮਨੁੱਖ ਨਹੀਂ ਚੱਲ ਸਕਦਾ। ਉਸ ਦਿਨ ਚੱਲੇਗਾ ਜਿਸ ਦਿਨ ਆਪਣਾ ਛੋਟਾ ਹੋਣਾ ਦਿਖਾਈ ਦੇਵੇਗਾ। ਸਿਰਫ਼ ਛੋਟਾ ਹੋਣਾ ਹੀ ਨਹੀਂ, ਆਪਣਾ ਮਿੱਟਣਾ ਦਿਖਾਈ ਦੇਵੇਗਾ।

ਰਾਏਪੁਰ ਦੇ ਵਿਚ ਸੁਆਮੀ ਵਿਵੇਕਾ ਨੰਦ 'ਤੇ ਕਿਸੇ ਤਰਕਸ਼ੀਲ ਨੌਜਵਾਨ ਨੇ ਇਕ ਪ੍ਰਸ਼ਨ ਕਰ ਦਿੱਤਾ ਸੀ। ਸੁਆਮੀ ਜੀ ! ਕੀ ਮਨੁੱਖ ਲਈ ਅੰਧ-ਵਿਸ਼ਵਾਸ ਦੀ ਜ਼ਰੂਰਤ ਹੈ ? ਵਿਵੇਕਾ ਨੰਦ ਬੜੇ ਸਿਆਣੇ ਮਨੁੱਖ ਸਨ। ਇਕ-ਦੱਮ ਸਮਝ ਗਏ ਕਿ ਇਹ ਨੌਜਵਾਨ ਕਿਥੋਂ ਬੋਲ ਰਿਹਾ ਹੈ। ਸੁਆਮੀ ਜੀ ਕਹਿਣ ਲੱਗੇ, ਅੰਧ-ਵਿਸ਼ਵਾਸ ਵੀ ਚਾਹੀਦਾ ਹੈ, ਪਰ ਇਕ ਸ਼ਰਤ ਹੈ ਜਿਸ ਉਪਰ ਵਿਸ਼ਵਾਸ ਕਰੀਏ ਉਹ ਅੰਨ੍ਹਾ ਨਾ ਹੋਵੇ। ਪ੍ਰਮਾਤਮਾ ਦੇ ਗਿਆਨ ਕਰਕੇ ਕੋਈ ਮਨੁੱਖ ਪ੍ਰਮਾਤਮਾ ਦੇ ਗਿਆਨ 'ਤੇ ਨਹੀਂ ਚੱਲਦਾ। ਕਿਉਂ ? ਪ੍ਰਮਾਤਮਾ ਤੇ ਪ੍ਰਮਾਤਮਾ ਦਾ ਗਿਆਨ ਦੋਵੇਂ ਇਕੱਠੇ ਮਿਲਦੇ ਹਨ। ਬ੍ਰਹਮ ਤੇ ਬ੍ਰਹਮ ਦਾ ਗਿਆਨ ਦੋਵੇਂ ਇਕੱਠੇ ਪ੍ਰਗਟ ਹੁੰਦੇ ਹਨ। ਜਿਵੇਂ ਕੋਈ ਆਖੇ ਕਿ ਬੜੀ ਧੁੱਪ ਨਿਕਲੀ ਹੈ, ਬੜਾ ਚਾਨਣਾ ਹੈ, ਪਰ ਕਮਾਲ ਦੀ ਗੱਲ ਹੈ ਕਿ ਸੂਰਜ ਤਾਂ ਨਿਕਲਿਆ ਹੀ ਨਹੀਂ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਜੇ ਧੁੱਪ ਹੈ ਤਾਂ ਸੂਰਜ ਉਦੇ ਹੋਇਆ ਹੈ। ਕੋਈ ਮਨੁੱਖ ਇਹ ਆਖੇ ਸੂਰਜ ਤਾਂ ਮੇਰੇ ਸਿਰ 'ਤੇ ਹੈ, ਪਰ ਕਮਾਲ ਦੀ ਗੱਲ ਚਾਨਣਾ ਤਾਂ ਹੈ ਹੀ ਨਹੀਂ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਸੂਰਜ ਹੈ ਤਾਂ ਚਾਨਣਾ ਹੈ, ਚਾਨਣਾ ਹੈ ਤਾਂ ਸੂਰਜ ਹੈ। ਬ੍ਰਹਮ ਹੈ ਤਾਂ ਗਿਆਨ ਹੈ, ਗਿਆਨ ਹੈ ਤਾਂ ਬ੍ਰਹਮ ਹੈ। ਦੋਵੇਂ ਹਮੇਸ਼ਾ ਇਕੱਠੇ ਪ੍ਰਗਟ ਹੁੰਦੇ ਹਨ। ਇਸ ਲਈ ਪ੍ਰਮਾਤਮਾ ਦੇ ਗਿਆਨ ਕਰਕੇ ਕੋਈ ਪ੍ਰਮਾਤਮਾ ਦੇ ਮਾਰਗ 'ਤੇ ਨਹੀਂ ਚੱਲਦਾ। ਫਿਰ ਪ੍ਰੇਰਨਾ ਕਿਸ ਤੋਂ ਮਿਲਦੀ ਹੈ ? ਆਪਣੇ ਅੰਤ ਤੋਂ, ਮੌਤ ਤੋਂ।

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

(ਅੰਗ ੧੧੦੨)

ਕੋਈ ਅਜ਼ੀਜ਼, ਸੰਬੰਧੀ ਚਲਾਣਾ ਕਰ ਗਿਆ ਹੈ, ਆਪਣੇ ਮੋਢਿਆਂ 'ਤੇ ਸ਼ਮਸ਼ਾਨ ਘਾਟ ਲੈ ਗਿਆ, ਆਪਣੀਆਂ ਅੱਖਾਂ ਨਾਲ ਉਸਨੂੰ ਸੜਦਾ ਹੋਇਆ ਦੇਖਿਆ। ਹਜ਼ਾਰਾਂ ਪਾਠ ਜਪੁ ਜੀ ਸਾਹਿਬ ਦੇ ਕੀਤੇ ਸਨ, ਹਿਰਦਾ ਇੰਨਾ ਸ਼ੁੱਧ ਨਹੀਂ ਹੋਇਆ ਸੀ, ਜਿੰਨਾ ਸ਼ਮਸ਼ਾਨ-ਘਾਟ ਵਿਚ ਬੈਠਿਆਂ ਸ਼ੁੱਧ ਹੋ ਗਿਆ। ਕਿਸਨੇ ਸ਼ੁੱਧ ਕੀਤਾ ? ਮੌਤ ਨੇ। ਇਸ ਲਈ ਗੁਰੂ ਨਾਨਕ ਸ਼ਰਤ ਲਾਉਂਦੇ ਹਨ ਕਿ ਅਕਾਲ ਤੱਕ ਉਹੀ ਪਹੁੰਚ ਸਕਦਾ ਹੈ, ਜਿਸਨੂੰ ਪਹਿਲਾਂ ਆਪਣਾ ਕਾਲ ਕਬੂਲ ਹੋਵੇ। ਬੇਅੰਤ ਤੱਕ ਉਹੀ ਪਹੁੰਚ ਸਕਦਾ ਹੈ, ਜਿਸਨੂੰ ਆਪਣਾ ਅੰਤ ਦਿਖਾਈ ਦੇਵੇ।

ਮਰਦੇ ਦੱਮ ਤੱਕ ਲੋਕੀਂ ਜਨਮ-ਦਿਨ ਮਨਾਉਂਦੇ ਹਨ। ਇਕ ਬੱਚਾ ਜਨਮ ਦਿਨ ਮਨਾਏ, ਮਾਫ਼ ਕੀਤਾ ਜਾ ਸਕਦਾ ਹੈ, ਨਾਦਾਨ ਹੈ, ਅਚੇਤ ਹੈ। ਇਕ ਜਵਾਨ ਵੀ ਜਨਮ

ਦਿਨ ਮਨਾਏ, ਮਹਾਂ ਮੂਰਖ ਹੋਵੇਗਾ। ਇਕ ਬੁੱਢਾ ਜੇਕਰ ਜਨਮ ਦਿਨ ਮਨਾਏ ਤਾਂ ਸਵਾਇ ਲਾਹਨਤਾਂ ਤੋਂ ਉਸ ਉੱਪਰ ਹੋਰ ਕੀ ਪਾਇਆ ਜਾ ਸਕਦਾ ਹੈ। ਇਹ ਮਨੁੱਖ ਕੁਝ ਵੀ ਬਣ ਸਕਦਾ ਹੈ, ਪਰ ਧਾਰਮਿਕ ਨਹੀਂ ਹੋ ਸਕਦਾ। ਧਰਮ ਦਾ ਗਿਆਨ ਮੌਤ ਦੇ ਗਿਆਨ ਨਾਲ ਪ੍ਰਗਟ ਹੁੰਦਾ ਹੈ। ਜਿਵੇਂ ਤੂੰ ਮਰਨਾ ਕਬੂਲ ਕਰੇਂਗਾ, ਮਨ ਹਲੇਮ ਹੋ ਜਾਏਗਾ। ਇਸਦੇ ਅੰਦਰ ਕੋਈ ਬਦਲੇ ਦੀ ਭਾਵਨਾ ਹੋਵੇਗੀ ਤਾਂ ਖ਼ਤਮ ਹੋ ਜਾਏਗੀ। ਕਬੀਰ ਤਾਂ ਓਪਰਿਆਂ ਨੂੰ ਜੱਲਦਾ ਹੋਇਆ ਦੇਖਕੇ ਕਹਿ ਰਿਹਾ ਹੈ ਕਿ ਮੈਂ ਤਾਂ ਉਦਾਸ ਹੋ ਗਿਆ ਹਾਂ।

*ਕਹਤ ਕਬੀਰ ਸੁਨਹੁ ਮਨ ਮੇਰੇ॥*
*ਇਹੀ ਹਵਾਲ ਹੋਹਿਗੇ ਤੇਰੇ॥*

(ਅੰਗ ੩੩੦)

ਇਹੀ ਕੁਝ ਹੋਣਾ ਹੈ। ਪ੍ਰਮਾਤਮਾ ਦੇ ਮਾਰਗ 'ਤੇ ਉਸਦਾ ਧਿਆਨ ਜਾਂਦਾ ਹੈ, ਜਿਸਨੂੰ ਪਹਿਲਾ ਸ਼ਮਸ਼ਾਨ ਦਾ ਗਿਆਨ ਹੋਵੇ। ਬਾਬਾ ਫ਼ਰੀਦ ਕਹਿੰਦੇ ਹਨ-

*ਫਰੀਦਾ ਗੋਰ ਨਿਮਾਣੀ ਸਡੁ ਕਰੇ*

ਮੁਲਤਾਨੀ ਸਨ ਬਾਬਾ ਫ਼ਰੀਦ ਜੀ।



*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰ ਆਉ॥*

ਹੇ ਨਿਥਾਵਿਆਂ ਸਰੀਰ ! ਕਬਰਾਂ ਅਵਾਜ਼ਾਂ ਪਈਆਂ ਮਾਰਦੀਆਂ ਹਨ ਕਿ ਇਹੀ ਤੇਰਾ ਘਰ ਹੈ।

*ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ॥*

(ਅੰਗ ੧੩੮੨)

ਪੰਜਾਬ ਦੇ ਇਕ ਪਿੰਡ ਦੀ ਗੱਲ ਹੈ। ਕਿਤੇ ਭਾਦਰੋਂ ਦੀ ਸੰਗਰਾਂਦ ਸੀ, ਮੈਨੂੰ ਸੰਗਤਾਂ ਕਹਿਣ ਲੱਗੀਆਂ ਮਸਕੀਨ ਜੀ ! ਤੁਸੀਂ ਅੱਜ ਸੰਗਰਾਂਦ ਦੀ ਕਥਾ ਕਰੋ। ਮੈਂ ਕਿਹਾ ਠੀਕ ਹੈ, ਅੱਜ ਸੰਗਰਾਂਦ ਦੀ ਕਥਾ ਕਰ ਦਿੰਦੇ ਹਾਂ। ਸਤਿਗੁਰੂ ਭਾਦਰੋਂ ਦੇ ਮਹੀਨੇ ਦੀ ਵਿਆਖਿਆ ਇੰਝ ਕਰਦੇ ਹਨ-

*ਭਾਦੁਇ ਭਰਮਿ ਭੁਲਾਣੀਆ ਦੂਜੇ ਲਗਾ ਹੇਤੁ॥*

(ਅੰਗ ੧੩੪)

ਭਾਦੋਂ ਦੇ ਮਹੀਨੇ ਵਿਚ ਕਦੀ ਗਰਮੀ ਤੇ ਕਦੀ ਸਰਦੀ। ਹੁਣੇ ਬਾਰਿਸ਼ ਪੈ ਗਈ, ਹੁਣੇ ਧੁੱਪ ਨਿਕਲ ਆਈ। ਕਈ ਮਨੁੱਖ ਭਾਦਰੋਂ ਦੀ ਤਰ੍ਹਾਂ ਗੁਰਦੁਆਰੇ ਬੈਠੇ ਹਨ ਬੜੇ ਠੰਢੇ ਸ਼ੀਤਲ, ਪਰ ਘਰ ਜਾਉ ਤਾਂ ਭੜਥੂ ਪਾ ਦਿੰਦੇ ਹਨ। ਗੁਰਦੁਆਰੇ ਬੈਠੇ ਸਨ ਬਿਲਕੁਲ ਦੇਵਤੇ ਬਣੇ ਹੋਏ, ਘਰ ਚਲੇ ਗਏ ਨਿਰੇ ਭੂਤ-ਪ੍ਰੇਤ ਬਣ ਗਏ। ਕਈ ਵਾਰੀ ਉਹਨਾਂ ਨੂੰ ਦੇਖਕੇ ਘਰ ਵਾਲੇ ਕਹਿੰਦੇ ਹਨ, ਇਹ ਗੁਰਦੁਆਰੇ ਹੀ ਰਹੇ ਤਾਂ ਚੰਗਾ ਸੀ। ਉਥੇ ਦੇਵਤਾ ਸੀ, ਇਥੇ ਭੂਤ ਹੈ।

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥

ਇਕ ਪੰਗਤੀ 'ਤੇ ਮੈਂ 40 ਮਿੰਟ ਲਗਾਏ ਤੇ ਬਾਕੀ ਸਾਰੀਆਂ 'ਤੇ 20 ਮਿੰਟ। ਉਹ ਪੰਗਤੀ ਸੀ-

ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥

(ਅੰਗ ੧੩੪)

ਆਖ਼ਰੀ ਪ੍ਰਾਣ ਨਾਭੀ ਵਿਚ ਹੁੰਦਾ ਹੈ। ਇਹ ਪ੍ਰਾਣ ਜਦੋਂ ਨਾਭੀ ਵਿਚੋਂ ਨਿਕਲਦਾ ਹੈ ਤਾਂ ਅਗਲੇ ਕਹਿੰਦੇ ਹਨ, ਗੰਢ ਖੁੱਲ੍ਹ ਗਈ। ਮੁੱਠੀਆਂ ਬੰਦ ਹੁੰਦੀਆਂ ਹਨ, ਦੰਦੀਆਂ ਵੱਜਦੀਆਂ ਹਨ, ਸਰੀਰ 'ਤੇ ਕੰਬਣੀ ਛਿੜ ਜਾਂਦੀ ਹੈ। ਸਿਆਣੇ ਕਹਿ ਦਿੰਦੇ ਹਨ ਕਿ ਆਖ਼ਰੀ ਪ੍ਰਾਣ ਗਿਆ। ਗੰਢ ਖੁੱਲ੍ਹ ਗਈ। ਇਹ ਗੰਢ ਦੋ ਹਾਲਤਾਂ ਵਿਚ ਖੁੱਲ੍ਹਦੀ ਹੈ - ਸ਼ਬਦ ਚੋਟ ਕਰ ਜਾਏ ਤਾਂ ਖੁੱਲ੍ਹਦੀ ਹੈ ਜਦੋਂ ਮਨ ਦੀ ਮੌਤ ਹੋ ਜਾਂਦੀ ਹੈ। ਪ੍ਰਾਕਿਰਤਕ ਨਿਯਮਾਂ ਦੇ ਮੁਤਾਬਿਕ ਖੁੱਲ੍ਹ ਜਾਏ ਤਾਂ ਤਨ ਦੀ ਮੌਤ ਹੋ ਜਾਂਦੀ ਹੈ। ਇਹ ਮੈਂ ਸੁਣਾਉਂਦਾ ਰਿਹਾ। ਸਮਾਪਤੀ ਤੋਂ ਬਾਅਦ ਜਦੋਂ ਮੈਂ ਬਾਹਰ ਨਿਕਲਿਆ ਤਾਂ ਚਾਰ-ਪੰਜ ਬੀਬੀਆਂ ਪੁਰਸ਼ਾਂ ਨੇ ਮੈਨੂੰ ਘੇਰ ਲਿਆ। ਕਹਿਣ ਲੱਗੇ, ਮਸਕੀਨ ਜੀ ! ਭਾਗਾਂ ਭਰੀ ਸੰਗਰਾਂਦ ਦਾ ਦਿਹਾੜਾ ਸੀ, ਮੌਤ ਦੇ ਕਿੱਸੇ ਸੁਣਾ ਕੇ ਸੱਤਿਆਨਾਸ਼ ਕਰ ਦਿੱਤਾ। ਮੈਂ ਕਿਹਾ ਭਾਗਾਂ ਭਰੀ ਸੰਗਰਾਂਦ ਵਾਲੇ ਦਿਨ ਹੀ ਸਤਿਗੁਰੂ ਕਹਿ ਰਹੇ ਹਨ-



ਹਥ ਮਰੋੜੈ ਤਨੁ ਕਪੈ ਸਿਆਹਹੁ ਹੋਆ ਸੇਤੁ॥

ਹੁਣ ਤੁਸੀਂ ਧੰਨ ਗੁਰੂ ਤੇਗ ਬਹਾਦਰ ਜੀ ਦਾ ਉਪਦੇਸ਼ ਸੁਣ ਲਉ।

ਰੇ ਮਨ ਰਾਮ ਸਿਉ ਕਰਿ ਪ੍ਰੀਤਿ॥

(ਅੰਗ ੬੩੧)

ਪ੍ਰੀਤ ਕਿਸ ਨੂੰ ਕਰੀਏ ? ਮਨ ਜਿਸਨੂੰ ਬਾਰ ਬਾਰ ਯਾਦ ਕਰੇ। ਯਾਦ ਹੀ ਪ੍ਰੇਮ ਬਣ ਜਾਂਦਾ ਹੈ। ਭੋਜਨ ਖਾਧਾ ਹੋਇਆ ਅਨੇਕਾਂ ਪੜਾਵਾਂ ਵਿਚੋਂ ਸਰੀਰ ਵਿਚੋਂ ਲੰਘ ਕੇ ਜਿਹੜਾ ਹਿੱਸਾ ਉਸਦਾ ਅੰਦਰ ਰਹਿ ਜਾਂਦਾ ਹੈ, ਉਹੀ ਖ਼ੂਨ ਬਣ ਜਾਂਦਾ ਹੈ, ਉਹੀ ਚਰਬੀ ਬਣਦਾ ਹੈ, ਉਹੀ ਮਾਸ ਬਣਦਾ ਹੈ। ਯਾਦ ਪ੍ਰੇਮ ਬਣ ਜਾਏ, ਫਿਰ ਉਸਨੂੰ ਪ੍ਰਾਪਤ ਕੀਤੇ ਬਿਨਾਂ ਚੈਨ ਨਹੀਂ।

ਮਨ ਯਾਦ ਕਿਸਨੂੰ ਕਰਦਾ ਹੈ ? ਜਿਸ ਤੋਂ ਪ੍ਰਭਾਵਿਤ ਹੈ। ਮਨ ਜਿਸ ਤੋਂ ਪ੍ਰਭਾਵਿਤ ਨਹੀਂ, ਮਨ ਉਸਨੂੰ ਯਾਦ ਨਹੀਂ ਕਰਦਾ। ਹੇ ਮਨ ! ਰਾਮ ਨਾਲ ਪ੍ਰੀਤ ਕਰ। ਕਿਵੇਂ ਕਰੀਏ ?

ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥

(ਅੰਗ ੬੩੧)

ਜ਼ਬਾਨ ਨਾਲ ਉਸਦੇ ਗੁਣਾਂ ਦਾ ਉਚਾਰਨ ਕਰ ਤੇ ਕੰਨਾਂ ਨਾਲ ਸੁਣ। ਭੋਜਨ ਦੀ ਬੁਰਕੀ ਮੂੰਹ ਰਾਹੀਂ ਅੰਦਰ ਜਾਂਦੀ ਹੈ। ਉਸਦਾ ਜਿਹੜਾ ਹਿੱਸਾ ਅੰਦਰ ਰਹਿ ਜਾਂਦਾ ਹੈ, ਉਹੀ ਖ਼ੂਨ ਬਣਦਾ ਹੈ। ਗੁਰੂ ਦਾ ਸ਼ਬਦ, ਗੁਰੂ ਦਾ ਮੰਤਰ ਕੰਨਾਂ ਦੇ ਰਾਹੀਂ ਅੰਦਰ ਜਾਏਗਾ। ਜ਼ਬਾਨ ਦੇ ਰਾਹੀਂ ਬਾਹਰ ਪ੍ਰਗਟ ਹੋਵੇਗਾ, ਕੰਨਾਂ ਦੇ ਰਾਹੀਂ ਅੰਦਰ ਜਾਵੇਗਾ। ਸੁਣਨਾ ਬਹੁਤ ਔਖਾ ਹੈ। ਸੁਣਦਿਆਂ ਹੀ ਦੁੱਖ ਨਾਸ਼ ਹੋ ਜਾਂਦਾ ਹੈ। ਅਠਾਰਾਂ-ਅਠਾਰਾਂ ਘੰਟੇ ਪਾਠ ਕਰਨ ਵਾਲੇ ਮੈਂ ਅਖੰਡ-ਪਾਠੀ ਦੇਖੇ ਹਨ, ਮਜ਼ਾਲ ਹੈ ਚਾਰ ਮਿੰਟ ਸੁਣ ਲੈਣ। ਬੋਲਣ ਲੱਗਿਆਂ ਧਿਆਨ ਦੂਜੇ 'ਤੇ ਹੁੰਦਾ ਹੈ, ਸੁਣਨ ਲੱਗਿਆਂ ਧਿਆਨ ਆਪਣੇ 'ਤੇ ਹੁੰਦਾ ਹੈ। ਚਾਰ-ਚਾਰ ਘੰਟੇ ਕੀਰਤਨ ਕਰਨ ਵਾਲੇ ਚਾਰ ਮਿੰਟ ਵੀ ਨਹੀਂ ਸੁਣ ਸਕਦੇ। ਸੁਣਨਾ ਤਾਂ ਬੰਦਗੀ ਹੈ, ਸੁਣ ਕੇ ਸ਼ਬਦ ਅੰਦਰ ਪ੍ਰਵੇਸ਼ ਕਰੇਗਾ। ਸੁਣਨਾ ਤਾਂ ਬਹੁਤ ਬੜੀ ਸਾਧਨਾ ਹੈ। ਨਹੀਂ ਸਮਝ ਆਉਂਦੀ ਤਾਂ ਨਾ ਸਹੀ। ਮੈਨੂੰ ਭੋਜਨ ਦੀ ਬੁਰਕੀ ਦਾ ਨਹੀਂ ਪਤਾ, ਇਹ ਸਬਜ਼ੀ ਕੀ ਹੈ, ਕਿਸਨੇ ਬਣਾਈ ਹੈ, ਆਈ ਕਿਥੋਂ ਹੈ, ਇਹ ਦਾਲ ਕਿਹੜੇ ਸ਼ਹਿਰ ਵਿਚ ਬਣੀ ਹੈ, ਇਹ ਮੈਨੂੰ ਨਹੀਂ ਪਤਾ, ਪਰ ਖਾਂਦਿਆਂ ਭੁੱਖ ਤਾਂ ਮਿੱਟ ਗਈ। ਮੈਨੂੰ ਸ਼ਬਦ ਦੇ ਅਰਥ ਦਾ ਕੋਈ ਪਤਾ ਨਹੀਂ, ਪਰ ਵਾਹਿਗੁਰੂ ਵਾਹਿਗੁਰੂ ਮੈਂ ਜੱਪ ਰਿਹਾ ਹਾਂ, ਜੇ ਮੈਂ ਸੁਣ ਰਿਹਾ ਹਾਂ, ਫਿਰ ਸੁਣਨ ਨਾਲ ਸ਼ਬਦ ਨੇ ਹੀ ਅੰਦਰ ਕ੍ਰਾਂਤੀ ਕਰ ਦੇਣੀ ਹੈ। ਬੜੇ-ਬੜੇ ਗਿਆਨੀਆਂ ਨੂੰ ਬੜੇ-ਬੜੇ ਅਰਥ ਆਉਂਦੇ ਹਨ, ਪਰ ਕੁਝ ਵੀ ਨਹੀਂ ਇਹ ਤਾਂ-



*ਜੋ ਪ੍ਰਾਣੀ ਗੋਵਿੰਦੁ ਧਿਆਵੈ॥*
*ਪੜਿਆ ਅਣਪੜਿਆ ਪਰਮ ਗਤਿ ਪਾਵੈ॥*

(ਅੰਗ ੧੯੭)

ਭਾਵੇਂ ਪੜ੍ਹਿਆ ਲਿਖਿਆ ਭੋਜਨ ਖਾਵੇ ਤੇ ਭਾਵੇਂ ਅਨਪੜ੍ਹ, ਖਾਏਗਾ ਤਾਂ ਭੁੱਖ ਮਿੱਟ ਜਾਏਗੀ। ਇਕ ਦਿਨ ਇਹ ਸੁਣਿਆ ਹੋਇਆ ਪਿਆਰ ਬਣ ਜਾਂਦਾ ਹੈ। ਸਿਮਰਤੀ ਬਣ ਕੇ ਪਿਆਰ ਬਣ ਜਾਂਦਾ ਹੈ। ਕਿਸੇ ਨੂੰ ਯਾਦ ਕਰਨਾ ਆਰੰਭ ਕਰੀਏ, ਯਾਦ ਹੀ ਪਿਆਰ ਬਣ ਜਾਂਦੀ ਹੈ। ਪਰ ਮਨ ਦਾ ਇਕ ਨਿਯਮ ਹੈ, ਮਨ ਜਿਸ ਤੋਂ ਪ੍ਰਭਾਵਿਤ ਹੋਵੇ, ਉਸਨੂੰ ਯਾਦ ਕਰਦਾ ਹੈ। ਪੁੱਤਰ ਨੂੰ ਯਾਦ ਕਰਨਾ ਹੋਵੇ ਤਾਂ ਕੀ ਵਾਜਾ ਵਜਾਉਣ ਦੀ ਲੋੜ ਹੈ ? ਤਬਲਾ ਖੜਕਾਉਣ ਦੀ ਲੋੜ ਹੈ ? ਮਿੱਤਰ ਨੂੰ ਯਾਦ ਕਰਨਾ ਹੈ, ਪਤੀ ਨੂੰ ਯਾਦ ਕਰਨਾ ਹੈ, ਪਤਨੀ ਨੂੰ ਯਾਦ ਕਰਨਾ ਹੈ ਤਾਂ ਇਹਨਾਂ ਕਥਾ-ਕਹਾਣੀਆਂ ਦੀ ਕੀ ਲੋੜ ਹੈ ? ਇਹਨਾਂ ਸਾਰਿਆਂ ਦੀ ਯਾਦ ਆਪੇ ਆਉਂਦੀ ਹੈ। ਪ੍ਰਮਾਤਮਾ ਨੂੰ ਯਾਦ ਕਰਨਾ ਹੈ ਤਾਂ ਵਾਜੇ ਵਜਾਉ, ਸ਼ਬਦ ਬੋਲੋ, ਸੁਰੀਲੇ ਕੰਠ ਨਾਲ ਗਾਇਨ ਕਰੋ, ਕਥਾ-ਕਹਾਣੀਆਂ ਕਰੋ ਤੇ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਸਭ ਕੁਝ ਕਰਦਿਆਂ ਵੀ ਪ੍ਰਮਾਤਮਾ ਯਾਦ ਨਹੀਂ ਆਉਂਦਾ।

*ਸ੍ਰਵਨ ਗੋਬਿੰਦੁ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

*ਸਾਵਧਾਨ ਏਕਾਗਰ ਚੀਤ॥*

(ਸੁਖਮਨੀ ਸਾਹਿਬ)

ਬੜੀ ਇਕਾਗਰਤਾ, ਬੜੀ ਸਾਵਧਾਨੀ। ਬੁਰਾ ਕਰਮ ਕਰਨ ਲੱਗਿਆਂ ਮਨੁੱਖ ਦਾ ਮਨ ਬੜਾ ਇਕਾਗਰ ਹੁੰਦਾ ਹੈ। ਕਿਤੇ ਕਾਨੂੰਨ ਦੀ ਪਕੜ ਵਿਚ ਹੀ ਨਾ ਆ ਜਾਈਏ, ਹੱਥਕੜੀਆਂ ਹਨ, ਜੇਲ੍ਹਾਂ ਹਨ। ਵਾਹਿਗੁਰੂ ਵਾਹਿਗੁਰੂ ਜੱਪਣ ਵਿਚ ਕੋਈ ਖ਼ਤਰਾ ਨਹੀਂ। ਠੀਕ ਹੈ, ਲੋਕੀਂ ਕਹਿਣ ਲੱਗ ਪੈਂਦੇ ਹਨ ਕਿ ਬੜਾ ਪ੍ਰੇਮੀ ਹੈ, ਬੜਾ ਅਭਿਆਸੀ ਹੈ, ਬੜਾ ਗੁਰਮੁੱਖ ਹੈ, ਉਲਟਾ ਉਪਮਾ ਹੋਣ ਲੱਗ ਪੈਂਦੀ ਹੈ।

ਹਰ ਸ਼ੁੱਭ ਕਰਮ ਮਨੁੱਖ ਇਕਾਗਰਤਾ ਨਾਲ ਨਹੀਂ ਕਰਦਾ, ਹਰ ਬੁਰਾ ਕਰਮ ਮਨੁੱਖ ਇਕਾਗਰਤਾ ਨਾਲ ਕਰਦਾ ਹੈ। ਸਹਿਜੇ ਸਹਿਜੇ ਧਾਰਮਿਕ ਮਨੋ-ਚਿੰਤਕ ਕਹਿ ਰਹੇ ਹਨ ਕਿ ਦੁਨੀਆਂ ਬੁਰੀ ਹੁੰਦੀ ਜਾ ਰਹੀ ਹੈ, ਸਮਾਜ ਬੁਰਾ ਹੁੰਦਾ ਜਾ ਰਿਹਾ ਹੈ। ਖ਼ਤਰੇ ਤੋਂ ਬਿਨਾਂ ਮਨ ਇਕਾਗਰ ਨਹੀਂ ਹੁੰਦਾ।

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥*



(ਅੰਗ ੨੯੫)

ਇਕ-ਦੋ ਨੌਜਵਾਨ ਮੈਨੂੰ ਕਹਿਣ ਲੱਗੇ, ਗਿਆਨੀ ਜੀ ! ਵਾਹਿਗੁਰੂ ਵਾਹਿਗੁਰੂ ਜੱਪਣ ਲੱਗਿਆਂ ਕਿਹੜਾ ਖ਼ਤਰਾ ਪੈਦਾ ਕਰ ਦੇਈਏ ? ਆਪਣੀ ਤਰਫੋਂ ਬੜੀ ਸਿਆਣਪ ਦਿਖਾਈ ਉਹਨਾਂ ਨੇ। ਮੈਂ ਕਿਹਾ ਖ਼ਤਰਾ ਪੈਦਾ ਕਰਨ ਦੀ ਲੋੜ ਨਹੀਂ, ਗੁਰੂ ਤੇਗ਼ ਬਹਾਦਰ ਜੀ ਕਹਿੰਦੇ ਹਨ ਕਿ ਖ਼ਤਰਾ ਤਾਂ ਬਣਿਆ ਹੋਇਆ ਹੈ-

*ਕਾਲੁ ਬਿਆਲੁ ਜਿਉ ਪਰਿਓ ਡੋਲੈ ਮੁਖੁ ਪਸਾਰੇ ਮੀਤ॥ ੧॥*

ਕਾਲ ਦਾ ਜਾਲ ਤੇਰੇ ਸਿਰ ਉੱਪਰ ਘੁੰਮ ਰਿਹਾ ਹੈ। ਕਾਲ ਦਾ ਸੱਪ ਤੇਰੇ ਸਿਰ ਉੱਪਰ ਘੁੰਮ ਰਿਹਾ ਹੈ ਅਤੇ ਇਸ ਸੱਪ ਨੇ ਮੂੰਹ ਵੀ ਅੱਡਿਆ ਹੋਇਆ ਹੈ। ਨਿਰਾ ਮੂੰਹ ਹੀ ਨਹੀਂ ਖੋਲ੍ਹਿਆ-

*ਆਜੁ ਕਾਲਿ ਫੁਨਿ ਤੋਹਿ ਗ੍ਰਸਿ ਹੈ ਸਮਝਿ ਰਾਖਉ ਚੀਤਿ॥*

(ਅੰਗ ੬੩੧)

ਇਹ ਗੱਲ ਸਮਝ ਕਿ ਇਸ ਸੱਪ ਨੇ ਅੱਜ ਜਾਂ ਕੱਲ ਤੈਨੂੰ ਡੰਗ ਮਾਰਨਾ ਹੈ। ਇਕ ਮਹਾਨ ਜੋਗੀ ਇਸ ਦੇਸ਼ ਦਾ, ਉਸਨੇ ਬਾਹਰ ਇਹ ਰੂਪ ਬਣਾ ਰੱਖਿਆ ਸੀ ਦੁਨੀਆਂ ਨੂੰ ਸਮਝਾਉਣ ਲਈ। ਸਾਰਾ ਦਿਨ ਬੋਲ-ਬੋਲ ਕੇ ਸਮਝਾਉਣਾ ਬੜਾ ਔਖਾ ਹੈ। ਤਨ 'ਤੇ ਰਾਖ ਮੱਲ ਲੈਂਦਾ ਸੀ ਤੇ ਗਲੇ ਵਿਚ ਸੱਪ ਰੱਖਦਾ ਸੀ, ਸ਼ਿਵ ਜੀ ਮਹਾਂਦੇਵ। ਗੁਰੂ ਤੇਗ਼ ਬਹਾਦਰ ਜੀ ਦਾ ਇਹੀ ਸ਼ਬਦ ਸੁਣ ਕੇ ਸੁਆਮੀ ਰਾਮ ਤੀਰਥ ਸੰਨਿਆਸੀ ਹੋ ਗਏ ਸਨ। ਗੁਰੂ ਤੇਗ਼ ਬਹਾਦਰ ਜੀ ਦੀ

ਸਾਰੀ ਬਾਣੀ ਦਾ ਫਿਰ ਉਸਨੇ ਟੀਕਾ ਵੀ ਕੀਤਾ। ਸੁਆਮੀ ਰਾਮ ਕ੍ਰਿਸ਼ਨ ਦੇ ਮੰਦਿਰ ਵਿਚ ਦੱਸ ਦਿਨ ਮੈਨੂੰ ਬੋਲਣ ਦਾ ਮੌਕਾ ਮਿਲਿਆ। ਉਹਨਾਂ ਨੇ ਇਹ ਟੀਕਾ ਮੈਨੂੰ ਦਿੱਤਾ। ਸੁਆਮੀ ਰਾਮ ਤੀਰਥ ਨੂੰ ਦਿੱਸ ਪਿਆ ਕਿ ਕਾਲ ਨੇ ਮੇਰੇ ਜੀਵਨ ਦਾ ਅੰਤ ਕਰ ਦੇਣਾ ਹੈ ਤੇ ਜੀਵਨ ਦਾ ਅੰਤ ਹੋ ਜਾਏ, ਮੇਰਾ ਮਨ ਪਹਿਲਾਂ ਬੇਅੰਤ ਵਿਚ ਲੀਨ ਹੋ ਜਾਏ। ਤਨ ਨੂੰ ਕਾਲ ਖਾ ਜਾਏ, ਮੇਰਾ ਮਨ ਅਕਾਲ ਵਿਚ ਲੀਨ ਹੋ ਜਾਏ। ਅਜਿਹੇ ਪੁਰਸ਼ ਨੂੰ ਕਹਿੰਦੇ ਹਨ ਜੀਵਨ ਮੁਕਤ।

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥*

(ਸੁਖਮਨੀ ਸਾਹਿਬ)

ਇਹ ਗੱਲ ਹਰ ਸਮੇਂ ਚੇਤੇ ਵਿਚ ਰੱਖ ਕਿ ਅੱਜ ਜਾਂ ਕੱਲ ਇਸ ਸੱਪ ਨੇ ਡੰਗ ਮਾਰਨਾ ਹੈ। ਮੌਤ ਦੇ ਗਿਆਨ ਕਰਕੇ ਮਨੁੱਖ ਦਾ ਮਨ ਪ੍ਰਮਾਤਮਾ ਦੇ ਮਾਰਗ 'ਤੇ ਚੱਲਦਾ ਹੈ, ਪ੍ਰਮਾਤਮਾ ਦੇ ਗਿਆਨ ਕਰਕੇ ਨਹੀਂ। ਕਿਉਂ ? ਪ੍ਰਮਾਤਮਾ ਤੇ ਪ੍ਰਮਾਤਮਾ ਦਾ ਗਿਆਨ ਇਕੱਠਾ ਹੀ ਮਿਲਦਾ ਹੈ। ਪ੍ਰਮਾਤਮਾ ਮਿਲਦਾ ਹੈ ਉਸਦੇ ਮਿਲਣ ਨਾਲ। ਜਿਸ ਪ੍ਰਮਾਤਮਾ ਨੂੰ ਮੈਂ ਦੇਖਿਆ ਨਹੀਂ, ਮੈਂ ਜਾਣਦਾ ਨਹੀਂ, ਮੈਨੂੰ ਸਮਝ ਵੀ ਨਹੀਂ, ਹੁਣ ਮੈਂ ਪਾਠ ਕਰਾਂ ਤੇ ਵਾਹਿਗੁਰੂ ਵਾਹਿਗੁਰੂ ਜੱਪਾਂ ਤੇ ਉਸਦੇ ਮਾਰਗ 'ਤੇ ਚਲਾਂ, ਇਹ ਅੰਧ-ਵਿਸ਼ਵਾਸ ਨਹੀਂ ਤਾਂ ਹੋਰ ਕੀ ਹੈ। ਪਰ ਇਹ ਵਿਸ਼ਵਾਸ ਜੇਕਰ ਪੂਰਨ ਤੌਰ 'ਤੇ ਅੰਨ੍ਹਾ ਵੀ ਹੈ, ਕਿਉਂ? ਮੈਂ ਦੇਖਿਆ ਨਹੀਂ ਪ੍ਰਮਾਤਮਾ ਨੂੰ, ਮੈਂ ਸਮਝਦਾ ਵੀ ਨਹੀਂ ਪਰ ਮੇਰਾ ਭਰੋਸਾ ਪੂਰਾ ਹੈ ਤੇ ਮੈਂ ਜੱਪ ਰਿਹਾ ਹਾਂ ਤਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ-

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥*

(ਅੰਗ ੨੮੫)

ਪ੍ਰਮਾਤਮਾ ਮਹਾਂ-ਚਾਨਣ ਹੈ, ਉਸ 'ਤੇ ਕੀਤਾ ਹੋਇਆ ਭਰੋਸਾ ਮਹਾਨ ਚਾਨਣ ਬਖ਼ਸ਼ਿਸ਼ ਕਰ ਦੇਵੇਗਾ, ਮਨੁੱਖ ਨੂੰ ਬ੍ਰਹਮ ਗਿਆਨੀ ਬਣਾ ਦੇਵੇਗਾ, ਪ੍ਰਮਾਤਮਾ ਪ੍ਰਗਟ ਹੋ ਜਾਏਗਾ। ਵਿਸ਼ਵਾਸ ਸਾਰੀ ਜ਼ਿੰਦਗੀ ਡੋਲਦਾ ਰਹਿੰਦਾ ਹੈ,

*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*

(ਅੰਗ ੨੫੬)

ਸ਼ਰਧਾ ਹੀ ਡੋਲਦੀ ਹੈ, ਵਿਸ਼ਵਾਸ ਹੀ ਡੋਲਦਾ ਹੈ। ਇਕ ਵਾਰੀ ਪੂਰਨ ਪ੍ਰਮਾਤਮਾ 'ਤੇ ਪੂਰਨ ਰੂਪ ਵਿਚ ਭਰੋਸਾ ਕਰ ਲਈਏ, ਬ੍ਰਹਮ-ਗਿਆਨ ਪ੍ਰਗਟ ਹੋ ਜਾਂਦਾ ਹੈ। ਪੂਰਾ ਭਰੋਸਾ ਪਹਿਲਾਂ ਮੌਤ ਨੂੰ ਮੰਨਣ ਨਾਲ ਹੋਵੇਗਾ, ਉਂਝ ਨਹੀਂ। ਗੁਰੂ ਤੇਗ ਬਹਾਦਰ ਸਾਹਿਬ ਕਹਿੰਦੇ ਹਨ, ਰੋਜ਼-ਰੋਜ਼ ਉਸਦੇ ਗੁਣਾਂ ਨੂੰ ਸੁਣ, ਰੋਜ਼-ਰੋਜ਼ ਉਸਦੇ ਗੁਣਾਂ ਦਾ ਉਚਾਰਨ ਕਰ ਤਾਂਕਿ ਤੇਰਾ ਮਨ ਪ੍ਰਮਾਤਮਾ ਦੇ ਗੁਣਾਂ ਤੋਂ ਪ੍ਰਭਾਵਿਤ ਹੋ ਜਾਏ ਤੇ ਜੇ ਪ੍ਰਭਾਵਿਤ ਹੋ ਗਿਆ ਤਾਂ

ਪ੍ਰਮਾਤਮਾ ਤੋਂ ਬਿਨਾਂ ਰਹਿ ਨਹੀਂ ਸਕੇਂਗਾ, ਪਰ ਸ਼ਰਤ ਹੈ ਕਦੀ ਗਾ ਤਾਂ ਸਹੀ। ਜੋ ਨਹੀਂ ਗਾਉਂਦੇ, ਉਹਨਾਂ ਲਈ ਇਹ ਸਲੋਕ ਹੈ-

*ਗੁਨ ਗੋਬਿੰਦ ਗਾਇਓ ਨਹੀ ਜਨਮੁ ਅਕਾਰਥ ਕੀਨੁ॥*
*ਕਹੁ ਨਾਨਕ ਹਰਿ ਭਜੁ ਮਨਾ ਜਿਹ ਬਿਧਿ ਜਲ ਕਉ ਮੀਨੁ॥*

(ਅੰਗ ੧੪੨੬)

ਧੰਨ ਗੁਰੂ ਤੇਗ ਬਹਾਦਰ ਸਾਹਿਬ ਰਹਿਮਤ ਕਰਨ। ਪ੍ਰਭੂ ਦੇ ਗੀਤ ਗਾਉਂਦਿਆਂ ਗਾਉਂਦਿਆਂ ਪ੍ਰਭੂ ਦੇ ਗੁਣਾਂ ਤੋਂ ਸਾਡਾ ਮਨ ਪ੍ਰਭਾਵਿਤ ਹੋਵੇ ਅਤੇ ਇਹ ਯਾਦ ਬਣ ਜਾਏ। ਫਿਰ ਇਹ ਯਾਦ ਪ੍ਰੇਮ ਬਣ ਜਾਏ। ਪ੍ਰੇਮ ਹੀ ਪ੍ਰਮਾਤਮਾ ਨੂੰ ਪ੍ਰਗਟ ਕਰ ਦਿੰਦਾ ਹੈ। ਪ੍ਰਮਾਤਮਾ ਨੂੰ ਕੀ ਪ੍ਰਗਟ ਕਰਦਾ ਹੈ, ਮਨੁੱਖ ਨੂੰ ਹੀ ਪ੍ਰਮਾਤਮਾ ਵਰਗਾ ਬਣਾ ਦਿੰਦਾ ਹੈ।

*ਹਰਿ ਕਾ ਭਗਤ ਸੋ ਹਰਿ ਹੀ ਜੇਹਾ॥*

ਬਾਰ ਬਾਰ ਸਾਰਿਆਂ ਦਾ ਧੰਨਵਾਦ। ਭੁੱਲ-ਚੁੱਕ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਿਹ॥



# ਮੈਲਾ ਮਲਤਾ ਇਹੁ ਸੰਸਾਰੁ

ਸਤਿਕਾਰ ਯੋਗ ਸਾਧ ਸੰਗਤਿ ਜੀ ! ਸਤਿਗੁਰੂ ਜੀ ਦੀ ਫ਼ਤਿਹ ਪ੍ਰਵਾਨ ਕਰਨੀ,
ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਫ਼ਤਿਹ॥

*ਮੈਲਾ ਮਲਤਾ ਏਹੁ ਸੰਸਾਰੁ॥*
*ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥ ੧॥ ਰਹਾਉ॥*

(ਅੰਗ ੧੧੫੮)

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਇਹ ਬੋਲ ਹਨ, ਜਗਤ ਮੈਲਾ ਹੈ। ਨਿਰਮਲ ਕੇਵਲ ਨਿਰੰਕਾਰ ਹੈ। ਕਹਿੰਦੇ ਹਨ ਸਜਾਤੀ ਮੇਲ ਹੁੰਦਾ ਹੈ, ਮੈਲ ਦਾ ਹੀ ਮੈਲ ਨਾਲ ਮੇਲ ਹੁੰਦਾ ਹੈ। ਮੈਲ ਦਾ ਨਿਰਮਲ ਨਾਲ ਕੋਈ ਸੰਯੋਗ ਨਹੀਂ। ਜੇਕਰ ਸੰਯੋਗ ਹੋਵੇ ਤਾਂ ਫਿਰ ਨਿਰਮਲ ਨਿਰਮਲ ਨਹੀਂ ਰਹਿ ਸਕਦਾ। ਨਿਰਮਲ ਵੀ ਮੈਲਾ ਹੋ ਜਾਵੇਗਾ। ਉਹ ਜਿਹੜਾ ਹਰੀ ਨਿਰਮਲ ਹੈ, ਉਸਦੇ ਨਾਲ ਇਕ ਹੋਰ ਸ਼ਬਦ ਜੁੜਿਆ ਹੈ ਨਿਰਲੇਪ। ਇਹ ਮੈਲ ਤੋਂ ਨਿਰਲੇਪ ਹੈ। ਮੈਲ ਉਸਨੂੰ ਮੈਲਾ ਨਹੀਂ ਕਰ ਸਕਦੀ। ਕਿਸੇ ਵੀ ਮਨੁੱਖ ਦੀ ਚੇਤਨਾ ਨੂੰ ਮੈਲ ਚੰਗੀ ਨਹੀਂ ਲੱਗਦੀ। ਮੈਲਾ ਅਸਥਾਨ, ਮੈਲੇ ਕੱਪੜੇ, ਮੈਲਾ ਮੂੰਹ-ਮੱਥਾ, ਮੈਲੇ ਹੱਥ-ਪੈਰ, ਮੈਲਾ ਘਰ ਭਾਵ ਮਨੁੱਖ ਦੀ ਚੇਤਨਾ ਨਿਰਮਲਤਾ ਦੀ ਮੰਗ ਕਰਦੀ ਹੈ। ਪਾਣੀ ਪੀਣਾ ਹੈ, ਨਿਰਮਲ ਚਾਹੀਦਾ ਹੈ, ਮੈਲਾ ਨਹੀਂ। ਭੋਜਨ ਖਾਣਾ ਹੈ, ਨਿਰਮਲ ਚਾਹੀਦਾ ਹੈ, ਮੈਲਾ ਨਹੀਂ। ਕੱਪੜੇ ਪਹਿਨਣੇ ਹਨ, ਨਿਰਮਲ ਪਹਿਨਣੇ ਹਨ, ਮੈਲੇ ਨਹੀਂ। ਅਜਿਹਾ ਮਹਾਰਾਜ ਜੀ ਦਾ ਵਾਕ ਹੈ।

ਮਨੁੱਖ ਦੀ ਤਰਜ਼ੇ-ਜ਼ਿੰਦਗੀ, ਮਨੁੱਖ ਦੇ ਜੀਉਣ ਦਾ ਢੰਗ ਇਹ ਬਹੁਤ ਕੁਝ ਮੈਲਾ ਆਪ ਹੀ ਕਰਦਾ ਹੈ। ਮੈਲੇ ਮਨੁੱਖ ਦੀ ਸੰਗਤ ਕਰਕੇ ਬਹੁਤ ਕੁਝ ਮੈਲਾ ਹੋ ਜਾਂਦਾ ਹੈ ਜਦੋਂ ਕਿ ਪ੍ਰਭੂ ਸਭ ਕੁਝ ਨਿਰਮਲ ਬਣਾਉਂਦਾ ਹੈ। ਸਾਰੇ ਦਰਿਆ ਨਿਰਮਲ ਜਲ ਦੀ ਧਾਰਾ ਹਨ, ਪਰ ਦੁਨੀਆਂ ਦੇ ਸਾਰੇ ਦਰਿਆ ਮੈਲੇ ਹੋ ਗਏ ਹਨ। ਕਿਸਨੇ ਕੀਤੇ ਹਨ? ਮਨੁੱਖ ਨੇ। ਕਾਰਖ਼ਾਨਿਆਂ ਦਾ ਗੰਦਾ ਪਾਣੀ ਦਰਿਆਵਾਂ ਵਿਚ। ਸ਼ਹਿਰਾਂ ਦੇ ਗਟਰ ਦੀ ਗੰਦਗੀ ਦਰਿਆਵਾਂ ਵਿਚ। ਪ੍ਰਭੂ ਝਰਨਿਆਂ ਦੇ ਰੂਪ ਵਿਚ ਨਿਰਮਲ ਪਾਣੀ ਹੀ ਬਹਾਉਂਦਾ ਹੈ ਪਰੰਤੂ ਮਨੁੱਖ ਨੇ ਉਸਦੇ ਨਾਲ ਇੰਨੀ ਗੰਦਗੀ ਤੇ ਮੈਲ ਜੋੜ ਦਿੱਤੀ ਹੈ ਕਿ ਅੱਜ ਸਿਆਣੇ ਕਹਿ ਰਹੇ ਹਨ ਕਿ ਦੁਨੀਆਂ ਦਾ ਕੋਈ ਵੀ ਦਰਿਆ ਨਿਰਮਲ ਨਹੀਂ ਰਿਹਾ। ਕਿਸੇ ਸਮੇਂ ਸਾਰੀ ਦੁਨੀਆਂ ਦੀ ਨਿਰਮਲ ਸਵੱਛ ਨਦੀ ਗੰਗਾ ਮੰਨੀ ਗਈ ਸੀ। ਹਿਮਾਲੀਆ ਦੀ ਜੜੀ ਬੂਟੀ ਨੂੰ ਛੂਹ ਕੇ

ਉਸਦਾ ਪਾਣੀ ਲੰਘਦਾ ਹੈ। ਵੱਖ-ਵੱਖ ਪਹਾੜਾਂ ਵਿਚੋਂ ਨਿਕਲੇ ਹੋਏ ਝਰਨਿਆਂ ਦਾ ਸਮੂਹ ਬਣ ਕੇ ਇਹ ਜਦੋਂ ਗੰਗਾ ਨਾਮ ਧਾਰਨ ਕਰਕੇ ਪਹਾੜਾਂ ਨੂੰ ਛੱਡ ਕੇ ਮੈਦਾਨੀ ਇਲਾਕੇ ਵਿਚ ਜਿਵੇਂ ਹੀ ਪ੍ਰਵੇਸ਼ ਕਰਦੀ ਹੈ, ਸਾਰੇ ਸ਼ਹਿਰਾਂ ਦੀ ਗੰਦਗੀ ਫਿਰ ਗੰਗਾ ਵਿਚ ਰੋੜ੍ਹੀ ਜਾਂਦੀ ਹੈ।

ਅੱਜ ਅਜਿਹਾ ਕਹਿ ਰਹੇ ਹਨ ਕਿ ਦੁਨੀਆਂ ਦੀ ਸਭ ਤੋਂ ਮੈਲੀ ਨਦੀ ਗੰਗਾ ਹੈ ਜਦੋਂ ਕਿ ਦੁਨੀਆਂ ਦੀ ਸਭ ਤੋਂ ਨਿਰਮਲ ਨਦੀ ਗੰਗਾ ਸੀ। ਉਸਦੀ ਬੜੀ ਭਾਰੀ ਮਹਿਮਾ ਗਾਇਨ ਕੀਤੀ ਗਈ ਸੀ। ਉਸ ਦੀਆਂ ਖ਼ੂਬੀਆਂ ਦਾ ਜ਼ਿਕਰ ਭਾਈ ਸਾਹਿਬ ਭਾਈ ਗੁਰਦਾਸ ਵੀ ਕਰਦੇ ਹਨ ਮਹਿਜ਼ ਇਸ ਕਰਕੇ ਠੀਕ ਹੈ, ਨਿਰਮਲ ਹੈ, ਪਰ ਉਸ ਤੋਂ ਵੀ ਕੁਝ ਨਿਰਮਲ ਹੈ। ਗੰਗਾ ਦੀ ਮਹਾਨਤਾ ਨੂੰ ਵੀ ਭਾਈ ਗੁਰਦਾਸ ਨੇ ਜਗਤ ਦੇ ਸਾਹਮਣੇ ਰੱਖਿਆ ਹੈ। ਆਪ ਪਉੜੀ ਸਰਵਨ ਕਰੋ-

*ਚਰਣੋਦਕੁ ਹੋਇ ਸੁਰਸਰੀ ਤਜਿ ਬੈਕੁੰਠ ਧਰਤਿ ਵਿਚਿ ਆਈ।*

ਗੰਗਾ ਦੇ ਨਾਲ ਇਕ ਮਿੱਥ ਜੁੜੀ ਹੋਈ ਹੈ। ਗੰਗਾ ਬ੍ਰਹਮੇ ਦੇ ਕਰਮੰਡਲ ਦਾ ਜਲ ਹੈ, ਵਿਸ਼ਨੂੰ ਦੇ ਚਰਨਾਂ ਦਾ ਜਲ ਹੈ, ਸ਼ੰਕਰ ਦੇ ਮਸਤਕ ਦਾ ਜਲ ਹੈ। ਕਹਿੰਦੇ ਹਨ ਕਿ ਬ੍ਰਹਮੇ ਨੇ ਆਪਣੇ ਕਰਮੰਡਲ ਨਾਲ ਵਿਸ਼ਨੂੰ ਦੇ ਚਰਨ ਧੋਤੇ ਤੇ ਉਹ ਜਲ ਫਿਰ ਸ਼ੰਕਰ ਦੇ ਮਸਤਕ 'ਤੇ ਪਿਆ। ਉਸ ਦੀਆਂ ਜਟਾਵਾਂ ਤੋਂ ਇਹ ਗੰਗਾ ਨਿਕਲੀ। ਇਹ ਸਨਾਤਨੀ ਮਿਥਿਹਾਸ ਹੈ, ਕਿਤੇ ਨਕਸ਼ੇ ਨਾ ਫੋਲਣ ਲੱਗ ਪੈਣਾ ਕਿ ਬੈਕੁੰਠ ਕਿਹੜੀ ਜਗ੍ਹਾ 'ਤੇ ਹੈ। ਜਿੱਥੇ ਵਿਆਕੁਲਤਾ ਨਹੀਂ, ਜਿੱਥੇ ਚਿੰਤਾ ਨਹੀਂ, ਜਿੱਥੇ ਮਨ ਕੁੰਠਤ ਨਹੀਂ ਹੁੰਦਾ, ਉਸਨੂੰ ਕਹਿੰਦੇ ਹਨ ਬੈਕੁੰਠ। ਉਥੇ ਕਲਪਨਾਵਾਂ ਨਹੀਂ ਹਨ, ਉਥੇ ਚਿੰਤਾਵਾਂ ਨਹੀਂ ਹਨ। ਕਬੀਰ ਕੋਲੋਂ ਪੁੱਛ ਲਉ ਕਿ ਬੈਕੁੰਠ ਕਿਹੜਾ ਹੈ।

*ਕਹੁ ਕਬੀਰ ਇਹ ਕਹੀਐ ਕਾਹਿ॥*
*ਸਾਧਸੰਗਤਿ ਬੈਕੁੰਠੈ ਆਹਿ॥*

(ਅੰਗ ੩੨੫)

ਗੁਰੂ ਦੀ ਸੰਗਤ ਬੈਕੁੰਠ ਹੈ। ਇਥੇ ਅੰਮ੍ਰਿਤਮਈ ਬਾਣੀ ਦੇ ਝਰਨੇ ਚੱਲਦੇ ਹਨ। ਆਨੰਦ ਹੈ, ਰੱਸ ਹੈ। ਜਿਥੇ ਵਿਸ਼ਨੂੰ ਵਰਗੇ ਦੇਵਤੇ ਬੈਠਣ, ਬ੍ਰਹਮੇ ਵਰਗੇ ਵਿਚਾਰਕ ਤੇ ਸ਼ਿਵ ਜੀ ਵਰਗੇ ਤਪੀਸ਼ਵਰ ਹੋਣ, ਇਹਨਾਂ ਦੇ ਬੈਠਣ ਨਾਲ ਆਪੇ ਬੈਕੁੰਠ ਬਣ ਜਾਂਦਾ ਹੈ। ਭਾਈ ਗੁਰਦਾਸ ਜੀ ਅੱਗੇ ਲਿਖਦੇ ਹਨ-

*ਨਉ ਸੈ ਨਦੀ ਨੜਿਨਵੈ ਅਠਸਠਿ ਤੀਰਥਿ ਅੰਗਿ ਸਮਾਈ।*

ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ, ਜ਼ਮੀਨ ਉੱਤੇ ਜਿਹੜੇ ਨਦੀਆਂ ਦਰਿਆ ਵੱਗਦੇ ਹਨ, ਉਹ 999 ਹਨ। ਸੈਂਕੜੇ ਦਰਿਆ ਹਨ ਤੇ ਭਾਰਤ ਦੀ ਵੰਡ ਹੋ ਗਈ— ਭਾਰਤ ਤੇ ਪਾਕਿਸਤਾਨ। ਕੁਝ ਦਰਿਆ ਉੱਧਰ ਵੀ ਚਲੇ ਗਏ। ਦੇਸ਼ ਦੀ ਵੰਡ ਤੋਂ ਪਹਿਲਾਂ

ਭਾਰਤ ਦਾ ਸਭ ਤੋਂ ਵੱਡਾ ਦਰਿਆ ਹੁੰਦਾ ਸੀ ਸਿੰਧ। ਇਸ ਦਾ ਨਾਮ ਅਟਕ ਵੀ ਰੱਖਿਆ ਗਿਆ। ਹਮਲਾਵਰਾਂ ਨੂੰ ਅਟਕਾ ਦਿੰਦਾ ਸੀ। 60 ਮੀਲ ਗਹਿਰਾ ਇਹ ਦਰਿਆ ਸੀ। ਇਹ ਦਰਿਆ ਅੱਜ ਭਾਰਤ ਵਿਚ ਨਹੀਂ ਹੈ। ਹਰ ਮੁਲਕ ਦੇ ਵਿਚ ਕੁਝ ਵੱਡੇ ਵੱਡੇ ਦਰਿਆ ਬਾਰ੍ਹਾਂ ਮਹੀਨੇ ਵੱਗਦੇ ਹਨ। ਭਾਈ ਸਾਹਿਬ 999 ਕਹਿੰਦੇ ਹਨ ਤੇ 999 ਵਿਚੋਂ ਗੰਗਾ ਸਿਰਮੌਰ ਹੈ। ਇਸਦੇ ਵਿਚ ਪਾਣੀ ਜ਼ਿਆਦਾ ਹੈ, ਇਸ ਕਰਕੇ ਨਹੀਂ, ਸਗੋਂ ਇਸਦਾ ਪਾਣੀ ਨਿਰਮਲ ਹੈ।

ਕਹਿੰਦੇ ਹਨ ਕਿਸੇ ਜ਼ਮਾਨੇ ਵਿਚ ਗੰਗਾ ਦਾ ਜਲ ਲੋਕੀਂ ਬੋਤਲਾਂ ਵਿਚ ਪਾ ਕੇ ਘਰ ਰੱਖ ਲੈਂਦੇ ਸਨ। ਭਾਵੇਂ ਪੰਜ ਸਾਲ ਵੀ ਹੋ ਜਾਣ, ਉਸ ਦੇ ਵਿਚ ਬਦਬੂ ਨਹੀਂ ਆਉਂਦੀ ਸੀ, ਖ਼ਰਾਬ ਨਹੀਂ ਹੁੰਦਾ ਸੀ। ਇਸਦੇ ਪਾਣੀ ਨੂੰ ਅਉਸ਼ਧੀ ਮੰਨ ਲੈਂਦੇ ਸਨ। ਫਿਰ ਅੰਮ੍ਰਿਤ ਆਖਿਆ ਗਿਆ ਅਤੇ ਇਸਦੇ ਪਾਣੀ ਪੀਣ ਦੇ ਨਾਲ ਸਰੀਰ ਦੇ ਅਨੇਕਾਂ ਰੋਗ ਆਪਣੇ ਆਪ ਠੀਕ ਹੋ ਜਾਂਦੇ ਹਨ। ਪ੍ਰਾਚੀਨ ਜਿਤਨੇ ਰਿਸ਼ੀ ਮੁਨੀ ਤਪੀਸ਼ਵਰ ਜਪੀਸ਼ਵਰ ਸਨ, ਉਹਨਾਂ ਨੇ ਆਪਣੀਆਂ ਕੁਟੀਆਂ ਗੰਗਾ ਦੇ ਤੱਟ 'ਤੇ ਬਣਾਈਆਂ ਸਨ। ਅਠਾਹਠ ਤੀਰਥ ਇਸ ਦੇ ਕੰਢੇ 'ਤੇ ਬਣੇ ਹਨ। ਬਦਰੀ ਨਾਰਾਇਣ, ਰੁਦਰ ਪਰਿਆਗ, ਕਰਨ ਪਰਿਆਗ, ਰਿਸ਼ੀਕੇਸ਼, ਹਰਿਦੁਆਰ, ਬਨਾਰਸ ਇਹ ਵੱਡੇ ਵੱਡੇ ਤੀਰਥ ਗੰਗਾ ਦੇ ਤੱਟ 'ਤੇ ਸਨ। ਇਕ 'ਤੇ ਆਪ ਨਿਰਮਲ ਤੇ 999 ਨਦੀਆਂ ਵਿਚੋਂ ਸਿਰਮੌਰ, ਫਿਰ ਅਠਾਹਠ ਤੀਰਥਾਂ ਵਿਚੋਂ ਸ਼੍ਰੋਮਣੀ ਤੀਰਥ ਇਸਦੇ ਕਿਨਾਰੇ 'ਤੇ ਸਨਾਤਨ ਮੱਤ।



*ਤਿਹੁ ਲੋਈ ਪਰਵਾਣੁ ਹੈ ਮਹਾਦੇਵ ਲੈ ਸੀਸ ਚੜਾਈ।*

ਤਿੰਨ ਲੋਕਾਂ ਵਿਚ ਇਸਦੀ ਮਹਿਮਾ ਹੈ ਅਤੇ ਇਹ ਫਿਰ ਸ਼ੰਕਰ ਦੇ ਮਸਤਕ ਦਾ ਜਲ, ਬ੍ਰਹਮੇ ਦੇ ਕਰਮੰਡਲ ਦਾ ਜਲ, ਵਿਸ਼ਨੂੰ ਦੇ ਚਰਨਾਂ ਦਾ ਜਲ। ਸਨਾਤਨ ਮੱਤ ਵਿਚ ਇਹ ਤਿੰਨ ਦੇਵਤੇ ਮੰਨੇ ਜਾਂਦੇ ਹਨ। ਦੇਵਤੇ ਦਾ ਮਤਲਬ ਜਿਨ੍ਹਾਂ ਦਾ ਜੀਵਨ-ਦੀਵਾ ਜੱਲ ਗਿਆ, ਜਿਨ੍ਹਾਂ ਦੇ ਅੰਦਰ ਚਾਨਣਾ ਹੋ ਗਿਆ। ਦੈਂਤ ਦਾ ਮਤਲਬ ਹੈ ਜਿਨ੍ਹਾਂ ਦੇ ਦੀਵੇ ਬੁਝੇ ਹੋਏ ਹਨ। ਹਿਰਦੇ ਵਿਚ ਹਨੇਰਾ ਹੀ ਹਨੇਰਾ ਹੈ।

*ਦੇਵੀ ਦੇਵ ਸਰੇਵਦੇ ਜੈ ਜੈ ਕਾਰ ਵਡੀ ਵਡਿਆਈ।*

ਇਥੇ ਤੱਕ ਭਾਈ ਸਾਹਿਬ ਭਾਈ ਗੁਰਦਾਸ ਜੀ ਗੰਗਾ ਦੀ ਮਹਿਮਾ ਗਾਇਨ ਕਰਦੇ ਹਨ। ਫਿਰ ਅੱਗੇ ਜਿਹੜੇ ਬੋਲ ਹਨ, ਬੜੇ ਕੀਮਤੀ ਹਨ-

*ਸਣੁ ਗੰਗਾ ਬੈਕੁੰਠ ਲਖ ਲਖ ਬੈਕੁੰਠ ਨਾਥਿ ਲਿਵ ਲਾਈ।*

ਇਕ ਗੰਗਾ ਨਹੀਂ, ਲੱਖਾਂ ਗੰਗਾ ਹੋਣ, ਇਕ ਵਿਸ਼ਨੂੰ ਨਹੀਂ, ਲੱਖਾਂ ਵਿਸ਼ਨੂੰ ਹੋਣ, ਇਕ ਸ਼ਿਵਜੀ ਨਹੀਂ, ਲੱਖਾਂ ਸ਼ਿਵਜੀ ਹੋਣ ਤੇ ਇਕ ਬ੍ਰਹਮਾ ਨਹੀਂ, ਲੱਖਾਂ ਬ੍ਰਹਮੇ ਹੋਣ, ਇਕ ਬੈਕੁੰਠ ਨਹੀਂ ਲੱਖਾਂ ਬੈਕੁੰਠ ਹੋਣ।

*ਸਾਧੂ ਧੂੜਿ ਦੁਲੰਭ ਹੈ ਸਾਧਸੰਗਤਿ ਸਤਿਗੁਰੁ ਸਰਣਾਈ।*

ਚਰਨ ਕਮਲ ਦਰ ਕੀਮ ਨ ਪਾਈ॥ ੪॥

(ਵਾਰ ੨੩, ਪਉੜੀ ੪)

ਗੁਰੂ ਦੀ ਸੰਗਤ ਵਿਚ ਬੈਠ ਕੇ, ਗੁਰਬਾਣੀ ਸੁਣ ਕੇ ਆਪਣੀ ਸੁਰਤ ਨੂੰ ਸ਼ਬਦ ਨਾਲ ਜੋੜ ਕੇ ਬੈਠਾ ਹੈ, ਉਸ ਦੇ ਚਰਨਾਂ ਦੀ ਧੂੜ ਤੋਂ ਭਾਈ ਗੁਰਦਾਸ ਕਹਿੰਦੇ ਹਨ ਕਿ ਲੱਖਾਂ ਗੰਗਾ ਕੁਰਬਾਨ ਕੀਤੀਆਂ ਜਾ ਸਕਦੀਆਂ ਹਨ, ਉਹ ਧੂੜ ਇੰਨੀ ਪਾਵਨ ਹੈ। ਫਿਰ ਸਤਿਗੁਰ ਅਜਿਹਾ ਵੀ ਕਹਿੰਦੇ ਹਨ ਕਿ ਸਾਧੂ ਦੇ ਚਰਨ, ਸਾਧਨਾ ਕਰਨ ਵਾਲੇ ਦੇ ਚਰਨ ਤੇ ਉਸਦੀ ਧੂੜ ਮਾਨੋ ਕਰੋੜਾਂ ਗੰਗਾ ਦਾ ਇਸ਼ਨਾਨ ਹੈ।

ਮੁਖ਼ਤਸਰ ਮੈਂ ਅਰਜ਼ ਕਰਾਂ, ਇੰਨੀ ਪਾਵਨ ਜੋ ਗੰਗਾ ਹੈ, ਅੱਜ ਦੁਨੀਆਂ ਦੀ ਸਭ ਤੋਂ ਮੈਲੀ ਨਦੀ ਹੈ। ਭਾਰਤ ਸਰਕਾਰ ਨੇ ਕਰੋੜਾਂ ਰੁਪਇਆਂ ਦਾ ਬਜਟ ਗੰਗਾ ਨੂੰ ਸਾਫ਼ ਕਰਨ ਲਈ ਰੱਖਿਆ ਹੈ। ਇਕ ਜ਼ਮਾਨਾ ਸੀ ਗੰਗਾ ਲੋਕਾਂ ਦੇ ਪਾਪ ਧੋਂਦੀ ਸੀ, ਲੋਕਾਂ ਨੂੰ ਨਿਰਮਲ ਕਰਦੀ ਸੀ, ਅੱਜ ਸਮੇਂ ਦੀ ਹਕੂਮਤ ਨੂੰ ਗੰਗਾ ਨੂੰ ਨਿਰਮਲ ਕਰਨਾ ਪੈ ਰਿਹਾ ਹੈ। ਸ਼ਾਇਦ ਆਪ ਨੂੰ ਪਤਾ ਹੋਵੇ ਘੱਟ ਤੋਂ ਘੱਟ 8-9 ਕਰੋੜ ਰੁਪਈਆ ਪਟਨਾ ਸਾਹਿਬ ਕੋਲ ਹੀ ਖ਼ਰਚ ਹੋ ਗਿਆ ਹੈ ਇਸਨੂੰ ਨਿਰਮਲ ਕਰਨ ਵਿਚ। ਸ਼ਹਿਰ ਦੀਆਂ ਜੋ ਗੰਦੀਆਂ ਨਾਲੀਆਂ ਇਸਦੇ ਵਿਚ ਪੈਂਦੀਆਂ ਹਨ, ਉਹ ਨਾ ਪੈਣ, ਇਹ ਇੰਤਜ਼ਾਮ ਪਏ ਕਰਦੇ ਹਨ। ਇਹ ਅਰਬਾਂ ਖਰਬਾਂ ਰੁਪਇਆਂ ਦਾ ਖ਼ਰਚ ਹੈ। ਇਸਦੀ ਇਹ ਦੁਰਦਸ਼ਾ ਕਿਸਨੇ ਕੀਤੀ? ਬੰਦਿਆਂ ਨੇ ਕੀਤੀ, ਮਨੁੱਖਾਂ ਨੇ ਕੀਤੀ। ਮਨੁੱਖ ਨੇ ਸਿਰਫ਼ ਇਕ ਨਦੀ ਨੂੰ ਨਹੀਂ ਮੈਲਾ ਕੀਤਾ, 999 ਨਦੀਆਂ ਸਾਰੀਆਂ ਮੈਲੀਆਂ ਹੋ ਗਈਆਂ। ਕਿਸੇ ਵੀ ਮੁਲਕ ਦਾ ਦਰਿਆ ਅੱਜ ਨਿਰਮਲ ਨਹੀਂ ਰਿਹਾ। ਮਨੁੱਖ ਨੇ ਵੱਗਦੇ ਹੋਏ ਦਰਿਆ ਮੈਲੇ ਕਰ ਦਿੱਤੇ।

ਮਨੁੱਖ ਨੇ ਵੱਗਦੀ ਹੋਈ ਪਵਨ ਨੂੰ ਵੀ ਮੈਲਾ ਕਰ ਦਿੱਤਾ ਹੈ। ਦੁਨੀਆਂ ਵਿਚ ਅੱਜ ਬੇਸ਼ਤਰ ਅਜਿਹੇ ਸ਼ਹਿਰ ਹਨ ਜਿਸਦੀ ਹਵਾ ਵਿਚ ਜੀਉਣਾ ਕਹਿੰਦੇ ਹਨ ਬੀਮਾਰੀਆਂ ਨੂੰ ਦਾਅਵਤ ਦੇਣੀ ਹੈ। ਪਵਨ ਪ੍ਰਦੂਸ਼ਿਤ ਹੋ ਗਈ ਹੈ। ਗ਼ਜ਼ਬ ਦੀ ਗੱਲ ਹੈ, ਥੋੜੀ ਬਹੁਤੀ ਹਵਾ ਦੇ ਵਿਚ ਮੈਲ ਦੁਨੀਆਂ ਦੇ ਹਰ ਸ਼ਹਿਰ ਵਿਚ ਹੈ। ਭਾਵੇਂ ਉਹ ਸ਼ਹਿਰ ਕਿੰਨੇ ਅੱਗੇ ਹੋਣ ਤੇ ਭਾਵੇਂ ਸਾਇੰਸ ਕਿੰਨੀ ਉੱਨਤੀ ਕਰ ਗਈ ਹੋਵੇ। ਇਸ ਤੋਂ ਇਲਾਵਾ ਇਕ ਹੋਰ ਮੈਲ ਹੈ ਜਿਸਦਾ ਜ਼ਿਕਰ ਸਤਿਗੁਰ ਕਰਦੇ ਹਨ। ਇਹ ਠੀਕ ਹੈ ਕਿ ਮਨੁੱਖ ਨੂੰ ਮੈਲ ਨਹੀਂ ਚਾਹੀਦੀ। ਸਵੇਰੇ ਘਰੋਂ ਨਹਾ ਧੋ ਕੇ ਸਾਫ਼ ਕੱਪੜੇ ਪਾ ਕੇ ਨਿਕਲਿਆ ਹੈ। ਇਹ ਸ਼ਾਮ ਨੂੰ ਘਰ ਆਇਆ। ਇਹ ਉਹ ਹੱਥ ਨਹੀਂ, ਕੁਝ ਨਾ ਕੁਝ ਤਾਂ ਮੈਲੇ ਹੋ ਗਏ। ਇਹ ਮੂੰਹ-ਮੱਥਾ ਉਹ ਨਹੀਂ, ਕੁਝ ਨਾ ਕੁਝ ਤਾਂ ਮੈਲਾ ਹੋ ਗਿਆ। ਇਹ ਉਹ ਕੱਪੜੇ ਨਹੀਂ, ਕੁਝ ਨਾ ਕੁਝ ਤਾਂ ਮੈਲੇ ਹੋ ਗਏ। ਅਲੂਦਗੀ ਕਿਤੇ ਬੜੇ ਵੱਡੇ ਪੱਧਰ 'ਤੇ ਤੇ ਕਿਤੇ ਛੋਟੇ ਪੱਧਰ 'ਤੇ ਮਨੁੱਖ ਦੇ ਤਨ ਦੇ ਉੱਪਰ ਪੈਂਦੀ ਹੈ। ਕਿਤੇ ਬਹੁਤ ਛੇਤੀ ਕੱਪੜੇ ਮੈਲੇ ਹੋ ਜਾਂਦੇ ਹਨ, ਕਿਤੇ ਜ਼ਰਾ ਟਾਈਮ ਲੱਗਦਾ ਹੈ। ਹਵਾ ਵਿਚ ਇੰਨੀ ਮੈਲ ਹੈ ਕਿ ਮਨੁੱਖ ਦੇ ਤਨ 'ਤੇ ਪੈਂਦੀ ਹੈ। ਇਹ ਗੱਲ ਵੱਖਰੀ ਹੈ ਕਿ ਮਨੁੱਖ ਨਹੀਂ ਚਾਹੁੰਦਾ ਕਿ ਮੇਰਾ

ਤਨ ਮੈਲਾ ਹੋਵੇ, ਮੇਰੇ ਕੱਪੜੇ ਮੈਲੇ ਹੋਣ, ਪਰ ਹੋ ਜਾਂਦੇ ਹਨ। ਫਿਰ ਇਸ ਮੈਲ ਨੂੰ ਮਨੁੱਖ ਧੋਂਦਾ ਹੈ।

*ਭਰੀਐ ਹਥੁ ਪੈਰੁ ਤਨੁ ਦੇਹ॥*
*ਪਾਣੀ ਧੋਤੈ ਉਤਰਸੁ ਖੇਹ॥*

ਮੈਲਾ ਹੁੰਦਾ ਹੈ ਖੇਹ ਨਾਲ, ਮਿੱਟੀ ਨਾਲ, ਅਲੂਦਗੀ ਨਾਲ ਤਾਂ ਪਾਣੀ ਨਾਲ ਧੋ ਲੈਂਦਾ ਹੈ। ਕੱਪੜਾ ਕਿਤੇ ਬਹੁਤ ਮੈਲਾ ਹੋ ਜਾਏ ਤਾਂ ਫਿਰ ਸਾਬਣ ਲਾ ਕੇ ਧੋ ਲੈਂਦਾ ਹੈ।

ਕੱਪੜੇ ਦੀ ਮੈਲ ਕੱਢਣ ਦੇ, ਤਨ ਦੀ ਮੈਲ ਕੱਢਣ ਦੇ ਮਨੁੱਖ ਨੇ ਬੜੇ ਸਾਧਨ ਜੁਟਾਏ ਹਨ। ਇਕ ਕਿਸਮ ਦਾ ਸਾਬਣ ਨਹੀਂ, ਸੈਂਕੜੇ ਕਿਸਮਾਂ ਦੇ ਵਾਸ਼ਿੰਗ ਪਾਊਡਰ ਸਾਰੀ ਦੁਨੀਆਂ ਵਿਚ ਮੌਜੂਦ ਹਨ। ਭਗਤ ਰਵਿਦਾਸ ਜੀ ਮਹਾਰਾਜ ਦਾ ਇਕ ਬੜਾ ਕੀਮਤੀ ਵਾਕ ਹੈ-

*ਮੈਲੇ ਕਪਰੇ ਕਹਾ ਲਉ ਧੋਵਉ॥*
*ਆਵੈਗੀ ਨੀਦ ਕਹਾ ਲਗੁ ਸੋਵਉ॥ ੧॥*
*ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ॥*
*ਝੂਠੈ ਬਨਜਿ ਉਠਿ ਹੀ ਗਈ ਹਾਟਿਓ॥*

(ਅੰਗ ੧੨੯੩)



ਹੇ ਪ੍ਰਭੂ ! ਕਿਥੋਂ ਤੱਕ ਧੋਵਾਂ, ਧੋਂਦਾ ਹਾਂ ਫਿਰ ਮੈਲੇ ਹੋ ਜਾਂਦੇ ਹਨ, ਧੋਂਦਾ ਹਾਂ ਫਿਰ ਮੈਲੇ ਹੋ ਜਾਂਦੇ ਹਨ। ਧੋਂਦਿਆਂ ਧੋਂਦਿਆਂ ਮੈਂ ਥੱਕ ਜਾਂਦਾ ਹਾਂ। ਅੱਜ ਤੁਸੀਂ ਕੱਪੜੇ ਧੋਤੇ ਹਨ ਤਾਂ ਕੀ ਦਾਅਵੇ ਨਾਲ ਕਹਿ ਸਕਦੇ ਹੋ ਕਿ ਹੁਣ ਕਦੀ ਨਹੀਂ ਮੈਲੇ ਹੋਣਗੇ ? ਕੁਝ ਅਜਿਹੀ ਮੈਲ ਹੈ ਹਵਾ ਦੇ ਵਿਚ, ਜਿਸਦੇ ਨਾਲ ਸਾਡਾ ਤਨ ਮੈਲਾ ਹੁੰਦਾ ਹੈ, ਸਾਡੇ ਕੱਪੜੇ ਮੈਲੇ ਹੁੰਦੇ ਹਨ। ਇਕ ਹੋਰ ਮੈਲ ਹੈ ਅਤੀ ਸੂਖਸ਼ਮ। ਉਹ ਸਾਡੇ ਮਨ 'ਤੇ ਪਈ ਹੈ। ਉਸ ਮੈਲ ਦਾ ਜਨਮ ਦਾਤਾ ਕੌਣ ਹੈ ? ਉਸ ਮੈਲ ਦਾ ਵੀ ਜਨਮ ਦਾਤਾ ਮਨੁੱਖ ਹੈ। ਉਹ ਮੈਲ ਹੈ ਵਿਚਾਰਾਂ ਦੀ ਮੈਲ।

ਆਪ ਦੀ ਗਿਆਤ ਲਈ ਅਰਜ਼ ਕਰਾਂ, ਦੱਸ ਦੁਸ਼ਟ ਮਨੁੱਖ ਜਿੱਥੇ ਬੈਠੇ ਹੋਣ, ਗ਼ਲਤ ਸੋਚਦੇ ਪਏ ਹੋਣ, ਗ਼ਲਤ ਚਿੰਤਨ ਪਏ ਕਰਦੇ ਹੋਣ, ਉਥੇ ਇਕ ਨਿਰਮਲ ਮਨੁੱਖ ਵੀ ਚਲਾ ਜਾਏ ਤਾਂ ਉਸਦਾ ਵੀ ਹਿਰਦਾ ਮੈਲਾ ਹੋ ਜਾਏਗਾ। ਮਨੁੱਖ ਦਾ ਮਨ ਹਰ ਸਮੇਂ ਕਿਸੇ ਨੂੰ ਪ੍ਰਭਾਵਿਤ ਕਰਦਾ ਹੈ ਤੇ ਕਿਸੇ ਤੋਂ ਪ੍ਰਭਾਵਿਤ ਹੁੰਦਾ ਹੈ। ਆਪਣੇ ਤੋਂ ਕਮਜ਼ੋਰ ਨੂੰ ਪ੍ਰਭਾਵਿਤ ਕਰਦਾ ਹੈ, ਆਪਣੇ ਤੋਂ ਬਲਵਾਨ ਦਾ ਪ੍ਰਭਾਵ ਕਬੂਲ ਕਰਦਾ ਹੈ। ਤੂੰ ਕਿੰਨਾ ਵੀ ਨਿਰਮਲ ਹੋਵੇਂ, ਤੂੰ ਕਿੰਨਾ ਵੀ ਸਿਆਣਾ ਹੋਵੇਂ, ਦਾਗ਼ੀ ਹੋਵੇਂਗਾ। ਇਹ ਕਿਵੇਂ ਹੋ ਸਕਦਾ ਹੈ ਕਿ ਕਾਲੇ ਭਾਂਡੇ ਨੂੰ ਤੂੰ ਚੁੱਕੇਂ ਤੇ ਤੇਰੇ ਹੱਥ ਮੈਲੇ ਨਾ ਹੋਣ ? ਕਾਲੇ ਭਾਂਡੇ ਨਾਲ ਤੇਰਾ ਸਰੀਰ ਛੂਹੇ ਤੇ ਤੇਰੇ ਕੱਪੜੇ ਮੈਲੇ ਨਾ ਹੋਣ ? ਇਹ ਹੋ ਨਹੀਂ ਸਕਦਾ। ਭਾਈ ਗੁਰਦਾਸ ਜੀ ਦਾ ਇਕ ਸਵੱਈਆ ਹੈ ਇਸ ਸੰਬੰਧ ਵਿਚ ਕਿ ਕੁਸੰਗਤ ਵਿਚ ਮਨੁੱਖ ਕਿੰਨਾ ਵੀ ਸਿਆਣਾ ਹੋਵੇ, ਆਖੇ ਠੀਕ ਹੈ

ਕਿ ਮੈਂ ਕੁਸੰਗਤ ਵਿਚ ਬੈਠਾ ਹਾਂ, ਪਰ ਆਪ ਕੁਸੰਗੀ ਥੋੜਾ ਹੋਇਆ ਹਾਂ। ਹੋ ਜਾਏਂਗਾ। ਇਕ ਪੱਲ ਵੀ ਕੋਈ ਅੱਗ ਕੋਲ ਬੈਠੇ ਤੇ ਆਖੇ ਮੈਂ ਸੇਕ ਨਹੀਂ ਲੈਣਾ, ਪਰ ਅੱਗ ਕੋਲੋਂ ਤਾਂ ਗਰਮੀ ਮਿਲੇਗੀ, ਉਸ ਦਾ ਤਾਂ ਸੁਭਾਅ ਹੈ ਸੇਕ ਦੇਣਾ। ਤੂੰ ਬਗ਼ੀਚੇ ਵਿਚ ਬੈਠ ਜਾਏਂ ਤੇ ਸੁਗੰਧਿਤ ਫੁੱਲ ਹੋਣ। ਤੂੰ ਸੁਗੰਧ ਨਾ ਵੀ ਲੈਣਾ ਚਾਹੇਂ ਤਾਂ ਵੀ ਤੈਨੂੰ ਮਿਲੇਗੀ। ਤੂੰ ਗੰਦਗੀ ਦੇ ਢੇਰ ਦੇ ਕੋਲ ਬੈਠ ਜਾਏਂ, ਤੂੰ ਦੁਰਗੰਧ ਨਾ ਵੀ ਲੈਣਾ ਚਾਹੇਂ ਤਾਂ ਵੀ ਤੈਨੂੰ ਮਿਲੇਗੀ। ਮਨੁੱਖ ਦੀ ਆਪਣੀ ਮਰਜ਼ੀ ਨਹੀਂ ਚੱਲਦੀ। ਆਪਣੀ ਮਰਜ਼ੀ ਇਹ ਕਰ ਸਕਦਾ ਹੈ ਕਿ ਚਲੋ ਮੈਂ ਗੰਦਗੀ ਕੋਲ ਬੈਠਣਾ ਨਹੀਂ। ਜੇਕਰ ਮੈਂ ਤਪਸ਼ ਤੇ ਸੇਕ ਕੋਲੋਂ ਬੱਚਣਾ ਹੈ ਤਾਂ ਮੈਂ ਅੱਗ ਦੇ ਕੋਲ ਬੈਠਣਾ ਨਹੀਂ, ਪਰ ਇਹ ਨਹੀਂ ਕਰ ਸਕਦਾ ਕਿ ਮੈਂ ਅੱਗ ਦੇ ਕੋਲ ਵੀ ਬੈਠਣਾ ਹੈ ਤੇ ਸੇਕ ਨਹੀਂ ਲੈਣਾ। ਮੈਂ ਗੰਦਗੀ ਕੋਲ ਵੀ ਬੈਠਣਾ ਹੈ ਤੇ ਦੁਰਗੰਦਗੀ ਨਹੀਂ ਲੈਣੀ। ਮੈਂ ਕੁਸੰਗਤ ਵਿਚ ਵੀ ਬੈਠਣਾ ਹੈ ਪਰ ਕੁਸੰਗਤ ਦਾ ਅਸਰ ਨਹੀਂ ਕਬੂਲ ਕਰਨਾ, ਇਹ ਕਿਵੇਂ ਹੋ ਸਕਦਾ ਹੈ।

ਇਸ ਦੇ ਉਪਰ ਭਾਈ ਗੁਰਦਾਸ ਨੇ ਇਕ ਬੜਾ ਕੀਮਤੀ ਸਵੱਈਆ ਸਾਡੇ ਸਾਹਮਣੇ ਰੱਖਿਆ ਹੈ, ਜਿਸ ਦਾ ਭਾਵ ਹੈ ਕਿ ਠੰਢਾ ਕੋਲਾ ਮੈਂ ਆਪਣੀ ਝੋਲੀ ਵਿਚ ਪਾ ਲਵਾਂ ਜਾਂ ਹੱਥਾਂ 'ਤੇ ਰੱਖ ਲਵਾਂ, ਇਸਨੇ ਹੱਥ ਕਾਲੇ ਕਰਨੇ ਹਨ, ਕੱਪੜੇ ਕਾਲੇ ਕਰਨੇ ਹਨ। ਜੇ ਤੱਪਦਾ ਹੋਇਆ ਕੋਲਾ ਮੈਂ ਹੱਥਾਂ ਵਿਚ ਲੈ ਲਵਾਂ ਤਾਂ ਸਾੜੇਗਾ। ਠੰਢਾ ਮੈਲਾ ਕਰੇਗਾ, ਤੱਪਿਆ ਹੋਇਆ ਜਲਾਏਗਾ। ਦੋਨਾਂ ਹਾਲਤਾਂ ਵਿਚ ਚੋਟ ਕਰੇਗਾ। ਕੁੱਤਾ ਪਿਆਰ ਕਰਨ ਲੱਗ ਪਵੇ ਤੇ ਚੱਟਣ ਲੱਗ ਪਵੇ ਤਾਂ ਤਨ ਮੈਲਾ ਕਰ ਦਿੰਦਾ ਹੈ। ਕੱਪੜਿਆਂ ਨੂੰ ਮੈਲਾ ਕਰ ਦਿੰਦਾ ਹੈ। ਜੇ ਕਿਤੇ ਗ਼ੁੱਸੇ ਵਿਚ ਆ ਜਾਵੇ ਤੇ ਕੱਟ ਲਵੇ, ਤਾਂ ਜ਼ਖ਼ਮੀ ਕਰ ਦਿੰਦਾ ਹੈ। ਇਸਦਾ ਚੱਟਣਾ ਮੈਲਾ ਕਰਦਾ ਹੈ, ਇਸਦਾ ਕੱਟਣਾ ਜ਼ਖ਼ਮੀ ਕਰਦਾ ਹੈ। ਮਿੱਟੀ ਦਾ ਘੜਾ ਜੇ ਹੱਥੋਂ ਛੁੱਟ ਕੇ ਪੱਥਰ 'ਤੇ ਡਿੱਗ ਜਾਵੇ ਤਾਂ ਘੜਾ ਟੁੱਟ ਜਾਏਗਾ, ਪੱਥਰ ਥੋੜੀ ਟੁੱਟੇਗਾ। ਮੇਰੇ ਹੱਥ ਵਿਚ ਪੱਥਰ ਹੈ ਤੇ ਘੜਾ ਥੱਲੇ ਪਿਆ ਹੈ ਤੇ ਹੁਣ ਪੱਥਰ ਘੜੇ ਦੇ ਉੱਪਰ ਡਿੱਗ ਜਾਏ ਤਾਂ ਵੀ ਘੜਾ ਹੀ ਟੁੱਟੇਗਾ। ਦੋਹਾਂ ਹਾਲਤਾਂ ਵਿਚ ਪੱਥਰ ਨੇ ਘੜੇ ਨੂੰ ਤੋੜਨਾ ਹੈ।

ਤੁਸੀਂ ਆਖੋਗੇ ਕਿ ਇਹਨਾਂ ਪੰਗਤੀਆਂ ਵਿਚ ਜਿਹੜੇ ਪ੍ਰਮਾਣ ਦਿੱਤੇ ਹਨ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ, ਉਹ ਕਹਿਣਾ ਕੀ ਚਾਹੁੰਦੇ ਹਨ ? ਭਾਈ ਸਾਹਿਬ ਕਹਿੰਦੇ ਹਨ ਕਿ ਦੁਸ਼ਟ ਦਾ ਪਿਆਰ ਇੰਝ ਹੈ ਜਿਵੇਂ ਠੰਢੇ ਕੋਲਿਆਂ ਨੂੰ ਤੂੰ ਝੋਲੀ ਵਿਚ ਪਾ ਲਿਆ ਤੇ ਦੁਸ਼ਟ ਦੀ ਦੁਸ਼ਮਣੀ ਇੰਝ ਹੈ ਜਿਵੇਂ ਬੱਲਦੇ ਹੋਏ ਕੋਲਿਆਂ ਵਿਚ ਤੂੰ ਹੱਥ ਪਾ ਛੱਡਿਆ ਹੈ। ਕੁਸੰਗੀ ਦਾ ਪਿਆਰ ਇੰਝ ਹੈ ਜਿਵੇਂ ਤੈਨੂੰ ਕੁੱਤਾ ਚੱਟਣ ਲੱਗ ਪਿਆ ਹੈ ਤੇ ਕੁਸੰਗਤ ਦੀ ਦੁਸ਼ਮਣੀ ਇੰਝ ਹੈ ਜਿਵੇਂ ਕੁੱਤੇ ਨੇ ਕੱਟ ਦਿੱਤਾ ਹੈ। ਦੋਹਾਂ ਹਾਲਤਾਂ ਵਿਚ ਚੋਟ ਪਹੁੰਚਾਏਗਾ। ਦੁਸ਼ਟ ਨਾਲ ਪਿਆਰ ਇਸ ਤਰ੍ਹਾਂ ਹੈ ਜਿਵੇਂ ਘੜਾ ਪੱਥਰ 'ਤੇ ਡਿੱਗ ਪਿਆ ਹੈ ਅਤੇ ਉਸਦੇ ਨਾਲ ਦੁਸ਼ਮਣੀ ਇੰਝ ਹੈ ਜਿਵੇਂ ਪੱਥਰ ਘੜੇ 'ਤੇ ਡਿੱਗ ਪਿਆ ਹੈ। ਇਸਦੀ ਦੁਸ਼ਮਣੀ ਵੀ ਚੋਟ ਕਰੇਗੀ, ਇਸਦੀ ਦੋਸਤੀ ਵੀ ਚੋਟ ਕਰੇਗੀ। ਇਸਦੀ ਦੋਸਤੀ ਤੈਨੂੰ ਮੈਲਾ ਕਰੇਗੀ, ਇਸਦੀ ਦੁਸ਼ਮਣੀ ਤੈਨੂੰ ਨੁਕਸਾਨ ਪਹੁੰਚਾਏਗੀ। ਇਸ ਲਈ ਪ੍ਰੀਤ ਨਾ ਪਾ। ਉਸਦੀ ਪ੍ਰੀਤ ਦੁਸ਼ਮਣੀ ਵਿਚ ਬਦਲੇਗੀ।

ਦੁਸ਼ਟ ਦਾ ਪਿਆਰ ਸਦੀਵੀ ਨਹੀਂ ਹੁੰਦਾ। ਇਕ ਦਿਨ ਉਸ ਦਾ ਪਿਆਰ ਦੁਸ਼ਮਣੀ ਵਿਚ ਬਦਲ ਜਾਂਦਾ ਹੈ। ਦੁਨੀਆਂ ਵਿਚ ਇਸੇ ਤਰ੍ਹਾਂ ਹੁੰਦਾ ਹੈ। ਉਸਦੀ ਦੋਸਤੀ ਕਰਕੇ ਵੀ ਔਖਾ ਹੋਵੇਂਗਾ, ਉਸਦੀ ਦੁਸ਼ਮਣੀ ਕਰਕੇ ਵੀ ਔਖਾ ਹੋਵੇਂਗਾ।

ਦੁਨੀਆਂ ਦੇ ਤਮਾਮ ਅਵਤਾਰੀ ਪੁਰਸ਼ ਕੁਸੰਗਤ ਤੋਂ ਰੋਕਦੇ ਰਹੇ ਹਨ, ਪਰ ਮਨੁੱਖ ਕੁਸੰਗਤ ਤੋਂ ਬਾਜ਼ ਨਹੀਂ ਆਉਂਦਾ। ਭੈੜੇ ਕੋਲ ਤੂੰ ਬੈਠਦਾ ਹੈਂ, ਤੂੰ ਭੈੜਾ ਨਾ ਵੀ ਹੋਣਾ ਚਾਹੇਂ, ਹੋ ਜਾਏਂਗਾ। ਕੁਝ ਅਜਿਹੀ ਮੈਲ ਹੈ ਜੋ ਸਾਡੇ ਹਿਰਦੇ 'ਤੇ ਪੈਂਦੀ ਹੈ। ਉਹ ਮੈਲ ਹੈ ਵਿਚਾਰਾਂ ਦੀ, ਜਿਸਨੂੰ ਹਰ ਜਗ੍ਹਾ ਦੀ ਵਾਇਬਰੇਸ਼ਨ ਕਹਿੰਦੇ ਹਨ। ਸਾਰੀ ਦੁਨੀਆਂ ਵਿਚ ਬੁਰਾ ਸੋਚਣਾ ਇੰਨਾ ਜ਼ਿਆਦਾ ਹੋ ਗਿਆ ਹੈ, ਸਾਰੀ ਦੁਨੀਆਂ ਵਿਚ ਬੁਰਾ ਚਿੰਤਨ ਇੰਨਾ ਜ਼ਿਆਦਾ ਹੋ ਗਿਆ ਹੈ, ਸਾਰੀ ਦੁਨੀਆਂ ਵਿਚ ਬੁਰੇ ਵਿਚਾਰ ਇੰਨੇ ਜ਼ਿਆਦਾ ਹੋ ਗਏ ਹਨ, ਕਿ ਸਾਰੀ ਦੁਨੀਆਂ ਦੇ ਵਿਚਾਰਾਂ ਵਿਚ ਮੈਲ ਹੀ ਮੈਲ ਹੈ। ਇਹ ਸਿੱਧੀ ਮਨੁੱਖ ਦੇ ਮਨ 'ਤੇ ਪੈਂਦੀ ਹੈ। ਬੜੇ ਬੜੇ ਸਿਆਣੇ ਮਨੁੱਖਾਂ ਦਾ ਇਹ ਅਨੁਭਵ ਹੈ ਕਿ ਇਹ ਗੁਨਾਹ ਅਸੀਂ ਕਰਨਾ ਤਾਂ ਨਹੀਂ ਚਾਹੁੰਦੇ ਸੀ ਪਰ ਪਤਾ ਨਹੀਂ ਕਿਉਂ ਹੋ ਗਿਆ। ਸੇਕ ਕੋਲ ਬੈਠਾ ਹੋਵੇਂਗਾ ਤਾਂ ਹੀ ਸੇਕ ਲੱਗੇਗਾ। ਇਹ ਜਿਹੜੀ ਹਵਾ ਮੈਲੀ ਹੈ, ਇਸਦੇ ਵਿਚ ਜਿਹੜੇ ਵਿਚਾਰ ਹਨ, ਇਕ ਤਾਂ ਉਹ ਮੈਲ ਜਿਹੜੀ ਤੇਰੇ ਤਨ ਨੂੰ ਮੈਲਾ ਕਰਦੀ ਹੈ, ਤੇਰੇ ਕੱਪੜੇ ਮੈਲਾ ਕਰਦੀ ਹੈ, ਵਿਚਾਰਾਂ ਦੀ ਮੈਲ ਤੇਰੇ ਮਨ ਨੂੰ ਮੈਲਾ ਕਰਦੀ ਹੈ, ਉਹ ਵੀ ਬ੍ਰਹਿਮੰਡ ਵਿਚ ਮੌਜੂਦ ਹੈ।



ਦੋ ਤਰ੍ਹਾਂ ਦੀ ਮੈਲ ਸਾਰੇ ਸੰਸਾਰ ਵਿਚ ਮੌਜੂਦ ਹੈ। ਤਨ ਮੈਲਾ ਹੋ ਜਾਂਦਾ ਹੈ ਤਾਂ ਇਸ਼ਨਾਨ ਕਰਦੇ ਹਨ। ਮਨ ਮੈਲਾ ਹੋ ਗਿਆ ਹੈ ਤਾਂ ਇਸ ਨੂੰ ਸੰਗਤ ਨੇ ਧੋਣਾ ਹੈ।

*ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥*

(ਅੰਗ ੯੫)

ਇਕ ਦਿਨ ਵੀ ਅਜਿਹਾ ਨਹੀਂ ਆਇਆ। ਕੁਝ ਨਾ ਕੁਝ ਤਾਂ ਮਨ ਮੈਲਾ ਹੋ ਗਿਆ। ਕਈ ਕਈ ਦਿਨ ਜਿਹੜਾ ਨਹੀਂ ਆਇਆ, ਉਹ ਤਾਂ ਬਹੁਤ ਮੈਲਾ ਹੋ ਗਿਆ। ਕੱਪੜਾ ਇਕ ਦਿਨ ਦਾ ਮੈਲਾ ਹੋਵੇ, ਧੋਣਾ ਆਸਾਨ ਹੈ। ਪੰਜ-ਸੱਤ ਦਿਨ ਦਾ ਮੈਲਾ ਹੋਵੇ ਤਾਂ ਦੋ-ਤਿੰਨ ਵਾਰੀ ਸਾਬਣ ਲਾ ਕੇ ਧੋਣਾ ਪਵੇਗਾ। ਕੱਪੜਾ ਪੰਦਰਾਂ-ਵੀਹ ਦਿਨ ਦਾ ਮੈਲਾ ਹੋ ਜਾਏ, ਮਿਹਨਤ ਜ਼ਿਆਦਾ ਮੰਗੇਗਾ। ਕੱਪੜਾ ਕਿਤੇ ਡੇਢ ਦੋ ਮਹੀਨੇ ਦਾ ਮੈਲਾ ਹੋਵੇ, ਫਿਰ ਮੈਲ ਹੀ ਦਿਖਾਈ ਦਿੰਦੀ ਹੈ, ਕੱਪੜਾ ਨਹੀਂ ਦਿਖਾਈ ਦਿੰਦਾ। ਜਿਹੜਾ ਸਾਡਾ ਮਨ ਹੈ ਇਹ ਇਕ ਦਿਨ ਦਾ ਮੈਲਾ ਹੈ, ਕਦੀ ਨਹੀਂ। ਇਹ ਇਕ ਮਹੀਨੇ ਦਾ ਮੈਲਾ ਹੈ, ਨਹੀਂ। ਇਹ ਇਕ ਸਾਲ ਦਾ ਮੈਲਾ ਹੈ, ਕਦੀ ਨਹੀਂ। ਗੁਰਬਾਣੀ ਕਹਿੰਦੀ ਹੈ-

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*

(ਅੰਗ ੬੫੧)

ਇਹ ਤਾਂ ਕਈ ਜਨਮਾਂ ਦਾ ਕਾਲਾ ਹੈ। ਮਨੁੱਖ ਦੇ ਦਰਸ਼ਨ ਕਰੀਏ ਤਾਂ ਮਨੁੱਖ ਦੇ

ਦਰਸ਼ਨ ਹੀ ਨਹੀਂ ਹੁੰਦੇ, ਕ੍ਰੋਧ ਦੇ ਦਰਸ਼ਨ ਹੁੰਦੇ ਹਨ, ਹੰਕਾਰ ਦੇ ਦਰਸ਼ਨ ਹੁੰਦੇ ਹਨ, ਲੋਭ ਦੇ ਦਰਸ਼ਨ ਹੁੰਦੇ ਹਨ।

ਕੱਲ ਇਕ ਬਹੁਤ ਸਿਆਣਾ ਮਨੁੱਖ ਮੈਨੂੰ ਕਹਿ ਰਿਹਾ ਸੀ ਕਿ ਅਸੀਂ ਤਾਂ ਸਮਝਦੇ ਸੀ ਕਿ ਮਨੁੱਖ ਮਹਾਨ ਹੈ, ਪਰ ਉਸ ਨੇ ਤਾਂ ਵਿਅਰਥ ਦੀਆਂ ਗੱਲਾਂ ਤੋਂ ਇਲਾਵਾ ਕੁਝ ਵੀ ਨਹੀਂ ਕੀਤਾ। ਤਿੰਨ ਦਿਨ ਉਸਦੀ ਸੰਗਤ ਕੀਤੀ। ਕਹਿਣ ਲੱਗਾ ਬਸ ਇਹੀ ਕੁਝ ਸੁਣਦੇ ਰਹੇ ਗੱਲਾਂ ਸਾਰੀਆਂ ਲੋਭ ਦੀਆਂ, ਗੱਲਾਂ ਸਾਰੀਆਂ ਹੰਕਾਰ ਦੀਆਂ, ਗੱਲਾਂ ਸਾਰੀਆਂ ਵਾਸ਼ਨਾਵਾਂ ਦੀਆਂ। ਕਹਿੰਦੇ ਦਿਲ ਮੇਰਾ ਬੜਾ ਟੁੱਟਿਆ। ਮੈਂ ਕਿਹਾ ਤੈਨੂੰ ਇਹ ਪੰਗਤੀਆਂ ਚੇਤੇ ਨਹੀਂ ਆਈਆਂ-

*ਫਰੀਦਾ ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥*
*ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥*

(ਅੰਗ ੧੩੮੪)

ਹੰਸ ਦੇ ਰੂਪ ਵਿਚ ਪਤਾ ਨਹੀਂ ਕਿੰਨੇ ਬਗਲੇ ਘੁੰਮ ਰਹੇ ਹਨ। ਇਹ ਚਿੱਟੇ ਪੰਖ, ਇਹ ਸਾਫ਼-ਸੁਥਰੇ ਪੰਖ ਕਈ ਵਾਰੀ ਹੰਸ ਹੋਣ ਦਾ ਧੋਖਾ ਪੈਦਾ ਕਰ ਦਿੰਦੇ ਹਨ। ਬਾਬਾ ਫ਼ਰੀਦ ਵਰਗਾ ਜੇਕਰ ਧੋਖਾ ਖਾ ਸਕਦਾ ਹੈ ਤਾਂ ਆਮ ਬੰਦਿਆਂ ਦੀ ਗੱਲ ਛੱਡੋ।



*ਫਰੀਦਾ ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥*
*ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥*

ਅਨੰਤ ਜਨਮਾਂ ਤੋਂ ਹੰਕਾਰ ਦੀ ਪਰਤ ਦਰ ਪਰਤ, ਲੋਭ ਦੀ ਪਰਤ ਦਰ ਪਰਤ, ਕ੍ਰੋਧ ਦੀ ਪਰਤ ਦਰ ਪਰਤ ਨਾਲ ਮਨ ਮੈਲਾ ਹੋ ਗਿਆ। ਕਈ ਜਨਮਾਂ ਦਾ ਮੈਲਾ ਹੈ ਤੇ ਜਦੋਂ ਕਈ ਜਨਮਾਂ ਦਾ ਮੈਲਾ ਹੈ ਤਾਂ ਮਨ ਦਿਖਾਈ ਨਹੀਂ ਦਿੰਦਾ, ਮੈਲ ਹੀ ਮੈਲ ਦਿਖਾਈ ਦਿੰਦੀ ਹੈ। ਵਿਚਾਰਾਂ ਦਾ ਕੁਝ ਪਤਾ ਹੀ ਨਹੀਂ ਚਲੱਦਾ, ਕ੍ਰੋਧ ਹੀ ਕ੍ਰੋਧ ਹੈ। ਵਿਚਾਰਾਂ ਦਾ ਕੁਝ ਪਤਾ ਹੀ ਨਹੀਂ ਚੱਲਦਾ, ਹੰਕਾਰ ਹੀ ਹੰਕਾਰ ਹੈ। ਸਹੀ ਸੋਚਣੀ ਦਾ ਕੁਝ ਪਤਾ ਨਹੀਂ ਚੱਲਦਾ, ਲੋਭ ਹੀ ਲੋਭ ਹੈ।

ਅਜੋਕੇ ਸਮੇਂ ਵਿਚ ਮਨੁੱਖ ਨੇ ਤਨ ਨੂੰ ਤੇ ਕੱਪੜਿਆਂ ਨੂੰ ਸਾਫ਼ ਰੱਖਣ ਦੇ ਅਨੇਕਾਂ ਸਾਧਨ ਜੁਟਾਏ ਹਨ। ਹਰ ਘਰ ਵਿਚ ਗੁਸਲਖ਼ਾਨਾ ਹੈ ਤਨ ਨੂੰ ਸਾਫ਼ ਕਰਨ ਦਾ, ਵਾਸ਼ਿੰਗ ਪਾਊਡਰ ਹਨ ਕੱਪੜੇ ਸਾਫ਼ ਕਰਨ ਲਈ। ਮਹਾਰਾਜ ਕਹਿੰਦੇ ਵੀ ਹਨ-

*ਭਰੀਐ ਹਥੁ ਪੈਰੁ ਤਨੁ ਦੇਹ॥*
*ਪਾਣੀ ਧੋਤੈ ਉਤਰਸੁ ਖੇਹ॥*
*ਮੂਤ ਪਲੀਤੀ ਕਪੜੁ ਹੋਇ॥*
*ਦੇ ਸਾਬੂਣੁ ਲਈਐ ਓਹੁ ਧੋਇ॥*

(ਜਪੁਜੀ ਸਾਹਿਬ)

ਪਰ ਇਹ ਜਿਹੜਾ ਮਨ ਪਾਪਾਂ ਨਾਲ ਮੈਲਾ ਹੈ, ਪਾਪ ਕਿਸਨੂੰ ਕਹਿੰਦੇ ਹਨ ? ਸਿਰਫ਼ ਬੁਰਾ ਸੋਚਣਾ ਹੀ ਪਾਪ ਹੈ। ਬੁਰਾ ਕਰਨਾ ਹੀ ਅਪਰਾਧ ਹੈ। ਅਪਰਾਧ ਕਾਨੂੰਨ ਦੀ ਪਕੜ ਵਿਚ ਆਉਂਦਾ ਹੈ। ਅਪਰਾਧ ਸਮਾਜ ਦੀ ਪਕੜ ਵਿਚ ਆਉਂਦਾ ਹੈ। ਇਸ ਲਈ ਦੁਨੀਆਂ ਵਿਚ ਇੰਨੇ ਅਪਰਾਧੀ ਨਹੀਂ ਹਨ।

ਗਿਣਤੀ ਕਰੀਏ ਤਾਂ 100 ਵਿਚੋਂ ਇਕ ਮਨੁੱਖ ਵੀ ਅਪਰਾਧੀ ਨਹੀਂ ਹੈ। ਕਿਤੇ ਹਜ਼ਾਰ ਤੋਂ ਬਾਅਦ ਇਕ-ਅੱਧ ਮਨੁੱਖ ਅਪਰਾਧੀ ਹੈ। ਜਿੱਥੇ ਜਿੰਨਾ ਸਖ਼ਤ ਕਾਨੂੰਨ ਹੈ, ਉਥੇ ਚੋਰੀ ਨਹੀਂ ਹੈ। ਮੈਂ ਕੁਐਤ ਵਿਚ ਦੇਖਿਆ ਇੱਧਰ ਮੁੱਲਾਂ ਬਾਂਗ ਦਿੰਦਾ ਹੈ ਤਾਂ ਸਰਾਫਾਂ ਦੀਆਂ ਦੁਕਾਨਾਂ ਮਨੀ ਚੇਂਜਰ ਜਿਹੜੇ ਹਨ, ਹਰ ਦੇਸ਼ ਦੀ ਕਰੰਸੀ ਉਹਨਾਂ ਦੀ ਦੁਕਾਨ 'ਤੇ ਪਈ ਹੈ, ਛੱਡ ਕੇ ਚਲੇ ਜਾਂਦੇ ਹਨ, ਕੋਈ ਚੋਰੀ ਨਹੀਂ ਕਰਦਾ। ਫਿਰ ਦੁਰਾਚਾਰ ਵੀ ਨਹੀਂ ਹੈ। ਰਹਿ ਗਈ ਗੱਲ ਪਾਪ ਦੀ, ਮਨ ਦੇ ਤੱਲ 'ਤੇ ਕੋਈ ਬੁਰਾ ਨਾ ਸੋਚਦਾ ਹੋਵੇ, ਗੁਸਤਾਖ਼ੀ ਮਾਫ਼, ਇਹ ਲੱਖਾਂ ਵਿਚੋਂ ਕੋਈ ਇਕ ਅੱਧ ਹੈ। ਸੰਸਾਰ ਵਿਚ ਇੰਨਾ ਅਪਰਾਧ ਨਹੀਂ ਹੈ, ਸੰਸਾਰ ਵਿਚ ਪਾਪ ਬਹੁਤ ਹੈ। ਪਾਪ ਮਨ ਦੀ ਮੈਲ ਹੈ। ਬੁਰਾ ਸੋਚਣ ਨਾਲ ਵੀ ਮਨ ਮੈਲਾ ਹੁੰਦਾ ਹੈ। ਬੁਰਾ ਸੋਚਣਾ ਕੀ ਹੁੰਦਾ ਹੈ ? ਮੈਂ ਹਮੇਸ਼ਾ ਅਰਜ਼ ਕਰਦਾ ਹੁੰਦਾ ਹਾਂ ਕਿ ਕਿਸੇ ਦੀ ਜਾਨ ਬਾਰੇ ਬੁਰਾ ਸੋਚਣਾ, ਕਿਸੇ ਦੇ ਮਾਲ ਬਾਰੇ ਬੁਰਾ ਸੋਚਣਾ, ਕਿਸੇ ਦੀ ਇੱਜ਼ਤ ਆਬਰੂ ਬਾਰੇ ਬੁਰਾ ਸੋਚਣਾ, ਸਿਰਫ਼ ਸੋਚਣਾ ਹੀ ਮਨ ਦੀ ਮੈਲ ਹੈ। ਅੱਜ ਤੱਕ ਮਨੁੱਖ ਨੇ ਇਸ ਗੱਲ ਦਾ ਬੜਾ ਮਾਣ ਕੀਤਾ ਹੈ ਕਿ ਮੈਂ ਬੁਰਾ ਕੀਤਾ ਥੋੜੀ ਹੈ, ਸਿਰਫ਼ ਸੋਚਿਆ ਹੀ ਹੈ ਤਾਂ ਕੀ ਹੋ ਗਿਆ। ਸੋਚਿਆਂ ਮਨ ਤਾਂ ਮੈਲਾ ਹੋ ਗਿਆ।



ਬੁਰਾ ਮਨੁੱਖ ਕਈ ਜਨਮਾਂ ਤੋਂ ਸੋਚਦਾ ਰਿਹਾ ਹੋਵੇ ਤਾਂ ਸਵਾਏ ਬੁਰੇ ਸੋਚਣ ਤੋਂ ਮਨ ਵਿਚ ਵੱਸਦਾ ਕੀ ਹੈ, ਬੁਰੇ ਵਿਚਾਰਾਂ ਤੋਂ ਹੋਰ ਵੱਸਦਾ ਕੀ ਹੈ, ਪਾਪ ਹੀ ਪਾਪ। ਹੁਣ ਇਹ ਪਾਪੀ ਮਨ, ਇਹ ਮੈਲਾ ਮਨ ਜੋ ਕੁਝ ਵੀ ਕਰੇਗਾ, ਮੈਲਾ ਹੈ। ਮਨ ਮੈਲਾ ਹੈ, ਇਸਦਾ ਦਾਨ ਵੀ ਮੈਲਾ ਹੈ। ਇਸਦੇ ਦਾਨ ਵਿਚੋਂ ਹੰਕਾਰ ਦੀ ਬਦਬੂ ਹੋਵੇਗੀ। ਮਨ ਮੈਲਾ ਹੈ, ਇਸਦਾ ਗਿਆਨ ਵੀ ਮੈਲਾ ਹੈ, ਭਾਵੇਂ ਕਿੰਨਾ ਗਿਆਨੀ ਹੋਵੇ, ਇਸਦੇ ਗਿਆਨ ਵਿਚੋਂ ਵੀ ਹੰਕਾਰ ਦੀ ਬਦਬੂ ਆਉਂਦੀ ਹੈ। ਮਨ ਮੈਲਾ ਹੈ, ਇਸਦੀ ਸੇਵਾ ਵੀ ਮੈਲੀ ਹੈ।

*ਮੈਲਾ ਮਲਤਾ ਇਹੁ ਸੰਸਾਰੁ॥*
*ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥ ੧॥*

(ਅੰਗ ੧੧੫੮)

ਜਗਤ ਮੈਲਾ ਹੈ ਅਤੇ ਮੈਲ ਅਜਿਹੀ ਹੈ ਕੁਝ ਤਨ 'ਤੇ ਪੈਂਦੀ ਹੈ, ਕੁਝ ਮਨ 'ਤੇ ਪੈਂਦੀ ਹੈ। ਕੁਝ ਅਸਥੂਲ ਮੈਲ ਹੈ, ਕੁਝ ਸੂਖਸ਼ਮ ਮੈਲ ਹੈ। ਜਿਹੜੀ ਮੈਲ ਸਾਡੇ ਤਨ 'ਤੇ ਪੈਂਦੀ ਹੈ, ਕੁਝ ਪ੍ਰਾਕਿਰਤਿਕ ਹੈ ਤੇ ਕੁਝ ਮਨੁੱਖ ਨੇ ਆਪ ਪੈਦਾ ਕੀਤੀ ਹੈ। ਜਿਹੜੀ ਮੈਲ ਮਨ 'ਤੇ ਪੈਂਦੀ ਹੈ, ਉਹ ਸਾਰੀ ਦੀ ਸਾਰੀ ਹੀ ਮਨੁੱਖ ਨੇ ਪੈਦਾ ਕੀਤੀ ਹੈ। ਪ੍ਰਮਾਤਮਾ ਨਿਰਮਲ ਹੈ ਤੇ ਉਹ

ਨਿਰਮਲ ਇਸ ਕਰਕੇ ਹੈ ਕਿਉਂਕਿ ਉਹ ਨਿਰਲੇਪ ਹੈ। ਕੋਈ ਮੈਲ ਉਸਨੂੰ ਛੂੰਹਦੀ ਨਹੀਂ, ਕਿਉਂਕਿ ਉਹ ਨਿਰਲੇਪ ਹੈ। ਸਾਡੇ ਕੋਲ ਜਿਹੜੀ ਜ਼ਿੰਮੇਵਾਰੀ ਹੈ, ਉਹ ਤਨ ਦੀ ਹੈ, ਮਨ ਦੀ ਹੈ। ਸਾਡੇ ਕੋਲ ਜਿਹੜਾ ਲੇਖਾ ਦੇਣਾ ਹੈ, ਉਹ ਤਨ ਦਾ ਹੈ, ਮਨ ਦਾ ਹੈ। ਮਨ ਕੁਝ ਬੁਰਾ ਕਰੇ, ਇਹ ਲੇਖਾ ਪ੍ਰਮਾਤਮਾ ਦੀ ਦਰਗਾਹ ਵਿਚ ਹੈ ਕਿ ਮਨ ਇੰਨਾ ਉਛਾਲ ਦੇ ਵਿਚ ਆ ਜਾਏ ਕਿ ਉਹ ਤਨ ਨੂੰ ਵੀ ਨਾਲ ਸ਼ਾਮਿਲ ਕਰ ਲਏ ਤੇ ਤਨ ਬੁਰਾ ਕਰੇ। ਫਿਰ ਮਨੁੱਖ ਸਮਾਜ ਦੇ ਸਾਹਮਣੇ, ਕਾਨੂੰਨ ਦੇ ਸਾਹਮਣੇ ਲੇਖਾ ਦੇਵੇਗਾ। ਕਾਨੂੰਨ ਨੇ ਨਿਯਮ ਬਣਾਇਆ ਹੈ। ਜੇਕਰ ਮਨ ਤਨ ਨੂੰ ਵੀ ਨਾਲ ਸ਼ਾਮਿਲ ਕਰ ਲੈਂਦਾ ਹੈ। ਹਮੇਸ਼ਾ ਤਨ ਰੁੱਕਿਆ ਰਹਿੰਦਾ ਹੈ, ਕਿਉਂਕਿ ਮਨ ਵਿਚ ਭੈਅ ਹੈ ਕਾਨੂੰਨ ਦਾ, ਸਮਾਜ ਦਾ। ਤਨ ਨੂੰ ਸਜ਼ਾ ਮਿਲੇਗੀ ਪਰ ਜੋ ਕੁਝ ਕੀਤਾ ਹੁੰਦਾ ਹੈ, ਉਹ ਮਨ ਨੇ ਕੀਤਾ ਹੁੰਦਾ ਹੈ, ਤਨ ਕਸੂਰਵਾਰ ਨਹੀਂ ਹੈ। ਪੰਜੇ ਦੇ ਪੰਜੇ ਤੱਤ ਜੜ੍ਹ ਹਨ। ਪਾਣੀ ਜੜ੍ਹ ਹੈ, ਧਰਤੀ ਜੜ੍ਹ ਹੈ, ਅਗਨੀ ਜੜ੍ਹ ਹੈ, ਹਵਾ ਜੜ੍ਹ ਹੈ, ਆਕਾਸ਼ ਜੜ੍ਹ ਹੈ। ਇਸ ਜੜ੍ਹ ਦਾ ਕੀ ਕਸੂਰ, ਕਸੂਰ ਤਾਂ ਮਨ ਦਾ ਹੈ।

*ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ॥*

(ਅੰਗ ੧੩੬੯)

ਜੋ ਕੁਝ ਵੀ ਕਰਦਾ ਹੈ ਉਹ ਤਾਂ ਮਨ ਕਰਦਾ ਹੈ। ਕਾਨੂੰਨ ਤੇ ਸਮਾਜ ਸਜ਼ਾ ਤਨ ਨੂੰ ਦਿੰਦਾ ਹੈ, ਜੋ ਤਨ ਨਾਲ ਬਹੁਤ ਵੱਡਾ ਅਨਿਆਇ ਹੈ। ਮਨ ਤਨ ਦੀ ਵਰਤੋਂ ਕਰਦਾ ਹੈ, ਕਿਉਂਕਿ ਮਨ ਚੇਤੰਨ ਹੈ। ਮਨ ਜਿੰਨੇ ਚਿਰ ਤੱਕ ਪ੍ਰੇਰੇ ਨਾ, ਇਹ ਹੱਥ ਕਿਸੇ ਦਾ ਧਨ ਖੋਹ ਹੀ ਨਹੀਂ ਸਕਦੇ। ਮਨ ਜਿੰਨੇ ਚਿਰ ਤੱਕ ਪ੍ਰੇਰੇ ਨਾ, ਇਹ ਪੈਰ ਗ਼ਲਤ ਪਾਸੇ ਜਾ ਹੀ ਨਹੀਂ ਸਕਦੇ। ਮਨ ਜਿੰਨੇ ਚਿਰ ਤੱਕ ਪ੍ਰੇਰੇ ਨਾ, ਰਸਨਾ ਗ਼ਲਤ ਬੋਲ ਹੀ ਨਹੀਂ ਸਕਦੀ। ਗੁਰਬਾਣੀ ਸਾਫ਼ ਕਹਿੰਦੀ ਹੈ-

*ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ॥*

ਮਨ ਦਾ ਬੁਰਾ ਕੀ ਹੈ ? ਬੁਰਾ ਸੋਚਣਾ, ਇਹ ਮਾਨਸਿਕ ਕਰਮ ਹੈ। ਬੁਰੇ ਵਿਚਾਰ, ਇਹ ਮਾਨਸਿਕ ਕਰਮ ਹੈ। ਮਨ ਤਾਂ ਤਕਰੀਬਨ ਬੁਰਾ ਕਰਦਾ ਹੀ ਰਹਿੰਦਾ ਹੈ। ਕਈ ਵਾਰੀ ਇਹ ਬੁਰਾਈ ਇੰਨੀ ਪ੍ਰਬਲ ਰੂਪ ਧਾਰਨ ਕਰ ਜਾਂਦੀ ਹੈ ਤੇ ਜਦੋਂ ਮਨ ਨੂੰ ਅਜਿਹਾ ਮਹਿਸੂਸ ਹੋਵੇ ਕਿ ਕਾਨੂੰਨ ਤੇ ਸਮਾਜ ਦੀ ਪਕੜ ਵਿਚ ਮੈਂ ਸ਼ਾਇਦ ਨਾ ਆਵਾਂ, ਉਹ ਤਨ ਨੂੰ ਨਾਲ ਸ਼ਾਮਿਲ ਕਰ ਲੈਂਦਾ ਹੈ। ਬੁਰਾਈ ਦੀ ਜੜ੍ਹ, ਬੁਰਾਈ ਦਾ ਬੀਜ ਮਨ ਦੇ ਵਿਚ ਹੁੰਦਾ ਹੈ। ਇਹ ਬੀਜ ਕਈ ਵਾਰੀ ਇੰਨਾ ਵੱਧਦਾ ਹੈ ਕਿ ਤਨ ਨੂੰ ਨਾਲ ਸ਼ਾਮਿਲ ਕਰ ਲੈਂਦਾ ਹੈ।

ਕਹਿੰਦੇ ਹਨ ਦੁਨੀਆਂ ਦੀ ਜਿੰਨੀ ਬਨਸਪਤੀ ਹੈ, ਇਕ ਸੀਮਾ 'ਤੇ ਆ ਕੇ ਰੁੱਕ ਜਾਂਦੀ ਹੈ। ਕੋਈ ਵੀ ਦਰੱਖ਼ਤ ਹੋਵੇ, ਉਸਦੀ ਇਕ ਸੀਮਾ ਹੈ। ਕੁਦਰਤ ਹਰ ਚੀਜ਼ ਨੂੰ ਕਿਸੇ ਸੀਮਾ ਵਿਚ ਰੱਖਦੀ ਹੈ। ਜਿਹੜੀ ਬੁਰਾਈ ਦਾ ਬੀਜ ਹੈ, ਇਸ ਤੋਂ ਜਿਹੜਾ ਦਰੱਖ਼ਤ ਪੈਦਾ ਹੋਣਾ ਹੈ, ਇਸਦੀ ਕੋਈ ਸੀਮਾ ਨਹੀਂ। ਇਕ ਮਨੁੱਖ ਦਾ ਵੀ ਮਨੁੱਖ ਕਤਲ ਕਰ ਸਕਦਾ ਹੈ ਤੇ ਤਿੰਨ

ਕਰੋੜ ਦਾ ਵੀ ਕਤਲ ਕਰ ਸਕਦਾ ਹੈ। ਇਹ ਬੀਜ ਆਖ਼ਰੀ ਦੱਮ ਤੱਕ ਵੱਧਦਾ ਰਹੇਗਾ। ਬੁਰਾਈ ਦਾ ਬੀਜ ਮਨ ਵਿਚ ਹੁੰਦਾ ਹੈ। ਇਹ ਇੰਨਾ ਫੈਲਦਾ ਹੈ ਕਿ ਕਈ ਵਾਰੀ ਇਹ ਬੁਰਾਈ ਤਨ ਦੇ ਤੱਲ 'ਤੇ ਪ੍ਰਗਟ ਹੁੰਦੀ ਹੈ। ਬੁਰਾਈ ਹੀ ਮਨ ਦੀ ਮੈਲ ਹੈ।

ਬਾਹਰ ਦੀ ਮੈਲ ਜੋ ਸਾਡੇ ਤਨ 'ਤੇ ਪੈਂਦੀ ਹੈ, ਕੁਝ ਤਾਂ ਪ੍ਰਾਕਿਰਤਿਕ ਹੈ। ਧੂੜ ਉੱਡਦੀ ਹੈ ਹਵਾਵਾਂ ਨਾਲ। ਕੁਝ ਮੈਲ ਮਨੁੱਖ ਨੇ ਖ਼ੁਦ ਪੈਦਾ ਕੀਤੀ ਹੋਈ ਹੈ। ਕਿਸੇ ਦੇ ਔਗੁਣ ਅਜੇ ਸੂਖਸ਼ਮ ਹੁੰਦੇ ਹਨ, ਕਿਸੇ ਦੀਆਂ ਬੁਰਾਈਆਂ ਅਜੇ ਸੂਖਸ਼ਮ ਹੁੰਦੀਆਂ ਹਨ, ਦੂਜੇ ਨੂੰ ਨਹੀਂ ਦਿਖਾਈ ਦਿੰਦੀਆਂ। ਸਹਿਜੇ ਸਹਿਜੇ ਇਹ ਬੁਰਾਈ ਇੰਨੀ ਵੱਧ ਜਾਂਦੀ ਹੈ ਕਿ ਪੜੋਸੀਆਂ ਨੂੰ ਦਿਖਾਈ ਦਿੰਦੀ ਹੈ। ਜਦੋਂ ਦਿਖਾਈ ਨਹੀਂ ਦੇ ਰਹੀ, ਇਹ ਭਲਾ ਮੰਨ ਰਿਹਾ ਸੀ ਉਸਨੂੰ, ਪਰ ਭਲਾ ਉਦੋਂ ਵੀ ਨਹੀਂ ਸੀ। ਉਦੋਂ ਬੁਰਾਈ ਨਜ਼ਰਾਂ ਥੱਲੇ ਨਹੀਂ ਆਈ ਸੀ। ਜਿਵੇਂ ਪੰਜ-ਦੱਸ ਦਿਨ ਦੀ ਮੈਲ ਇਕੱਠੀ ਹੋ ਕੇ ਕੱਪੜੇ 'ਤੇ ਦਿਖਾਈ ਦੇਣ ਲੱਗ ਪੈਂਦੀ ਹੈ। ਰੋਜ਼ ਰੋਜ਼ ਜੋ ਬੁਰਾਈ ਇਕੱਠੀ ਹੁੰਦੀ ਹੈ ਮਨ ਦੇ ਵਿਚ ਉਹ ਫਿਰ ਪੜੋਸੀਆਂ ਨੂੰ, ਕਾਨੂੰਨ ਨੂੰ, ਸਮਾਜ ਨੂੰ ਪਤਾ ਚੱਲ ਜਾਂਦੀ ਹੈ ਕਿ ਇਹ ਮਨੁੱਖ ਬੁਰਾ ਹੈ। ਬਾਹਰ ਦੀ ਮੈਲ ਕੁਝ ਪ੍ਰਾਕਿਰਤਿਕ ਹੈ, ਕੁਝ ਮਨੁੱਖ ਨੇ ਆਪ ਫੈਲਾਈ ਹੈ। ਅੰਦਰ ਦੀ ਮੈਲ ਦਾ ਜਨਮਦਾਤਾ ਮਨੁੱਖ ਹੈ।

*ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕ ਕੂੜੁ॥*



(ਅੰਗ ੪੭੨)

ਲੋਭ ਨਾਲ ਮਨ ਮੈਲਾ ਹੁੰਦਾ ਹੈ। ਇਕੋ ਬੁਨਿਆਦੀ ਔਗੁਣ ਕਾਫ਼ੀ ਹੈ, ਬਾਕੀ ਇਹ ਸਾਰਿਆਂ ਨੂੰ ਬੁਲਾ ਲੈਂਦਾ ਹੈ। ਲੋਭ ਹੈ ਤਾਂ ਹੰਕਾਰ ਵੀ ਆ ਜਾਏਗਾ, ਬੜੀ ਪ੍ਰਬਲ ਕਾਮਨਾ ਵੀ ਆ ਜਾਏਗੀ, ਕ੍ਰੋਧ ਵੀ ਆ ਜਾਏਗਾ, ਮੋਹ ਵੀ ਆ ਜਾਏਗਾ। ਹਰ ਸਮਾਜ ਦਾ ਹਰ ਸਮੇਂ ਦਾ ਆਪਣਾ ਇਕ ਬੁਨਿਆਦੀ ਰੋਗ ਹੁੰਦਾ ਹੈ। ਇਸ ਸਮੇਂ ਦਾ ਰੋਗ ਗੁਰੂ ਨਾਨਕ ਲੋਭ ਦੱਸ ਗਏ ਹਨ।

*ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥*

(ਆਸਾ ਦੀ ਵਾਰ)

ਲੋਭ ਰਾਜਾ ਹੈ। ਅਜਿਹਾ ਵੀ ਸਮਾਜ 'ਤੇ ਸਮਾਂ ਲੰਘਿਆ ਹੈ ਕਿ ਰਾਜਾ ਅਹੰਕਾਰ ਸੀ। ਅਜਿਹਾ ਵੀ ਸਮਾਜ 'ਤੇ ਸਮਾਂ ਲੰਘਿਆ ਹੈ ਕਿ ਰਾਜਾ ਕਾਮ ਸੀ। ਹੁਣ ਦਾ ਦੌਰ ਅਜਿਹਾ ਲੰਘ ਰਿਹਾ ਹੈ ਕਿ ਰਾਜਾ ਲੋਭ ਹੈ। ਬੁਨਿਆਦੀ ਔਗੁਣ ਸਿਰਫ਼ ਇਕੋ ਹੀ ਹੁੰਦਾ ਹੈ। ਧਾਰਮਿਕ ਵਿਦਵਾਨ ਤਾਂ ਅਜਿਹਾ ਕਹਿੰਦੇ ਹਨ ਕਿ ਹਰ ਮਨੁੱਖ ਦਾ ਬੁਨਿਆਦੀ ਔਗੁਣ ਅਲੱਗ ਅਲੱਗ ਹੈ। ਜ਼ਿਆਦਾਤਰ ਕਿਉਂਕਿ ਲੋਭ ਹੁੰਦਾ ਹੈ, ਇਸ ਲਈ ਰਾਜਾ ਲੋਭ ਨੂੰ ਕਹਿ ਦਿੱਤਾ ਹੈ। ਇੰਝ ਕਹਿ ਲਉ 60%, ਪਰ 40% ਬਾਰੇ ਅਸੀਂ ਅਜਿਹਾ ਨਹੀਂ ਕਹਿ ਸਕਦੇ। ਹੋ ਸਕਦਾ ਹੈ ਕਿਸੇ ਦਾ ਬੁਨਿਆਦੀ ਔਗੁਣ ਹੰਕਾਰ ਹੋਵੇ। ਹੋ ਸਕਦਾ ਹੈ ਕਿਸੇ ਦਾ ਬੁਨਿਆਦੀ ਔਗੁਣ ਕਾਮ ਹੋਵੇ। ਬਹੁਤਾ ਮਨੁੱਖ ਜਿੱਥੇ ਜਿੱਥੇ ਵੀ ਭ੍ਰਸ਼ਟ ਹੁੰਦਾ ਹੈ, ਲੋਭ ਕਰਕੇ ਹੁੰਦਾ ਹੈ। ਲੋਭ ਮਨੁੱਖ ਨੂੰ ਇਸ

ਤਰ੍ਹਾਂ ਕਰ ਦਿੰਦਾ ਹੈ ਜਿਵੇਂ ਪਾਗ਼ਲ ਕੁੱਤਾ ਹੋਵੇ।

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥*

(ਅੰਗ ੫੦)

ਲੋਭੀ ਪਿਉ ਨੂੰ ਵੀ ਠੱਗੇਗਾ, ਮਾਂ ਨੂੰ ਵੀ ਧੋਖਾ ਦੇ ਸਕਦਾ ਹੈ। ਲੋਭੀ ਭਰਾ ਨੂੰ ਵੀ ਧੋਖਾ ਦੇ ਸਕਦਾ ਹੈ। ਲੋਭੀ ਆਪਣੇ ਮਿੱਤਰ ਨੂੰ ਵੀ ਧੋਖਾ ਦੇ ਸਕਦਾ ਹੈ। ਇਸ ਲਈ ਸਾਹਿਬ ਕਹਿੰਦੇ ਹਨ ਕਿ ਲੋਭੀ ਦਾ ਤਾਂ ਭੁੱਲ ਕੇ ਵੀ ਭਰੋਸਾ ਨਾ ਕਰੋ।

*ਲੋਭੀ ਕਾ ਵੇਸਾਹੁ ਨ ਕੀਜੈ॥*

(ਅੰਗ ੧੪੧੭)

ਉਸਦੀ ਕਿਸੇ ਗੱਲ 'ਤੇ ਭਰੋਸਾ ਨਾ ਕਰੀਂ। ਇਕ ਹੋਰ ਵੀ ਮੈਂ ਅਰਜ਼ ਕਰ ਦੇਵਾਂ। ਬਾਕੀ ਔਗੁਣ ਜਿਹੜੇ ਵੀ ਹਨ, ਚਾਹੇ ਉਹ ਅਹੰਕਾਰ ਹੈ, ਚਾਹੇ ਕਾਮ ਹੈ, ਮੂਲ ਰੂਪ ਵਿਚ ਮੋਹ ਤੇ ਕ੍ਰੋਧ ਇਹ ਛਾਇਆ ਦੀ ਤਰ੍ਹਾਂ ਹੁੰਦੇ ਹਨ। ਉਹਨਾਂ ਦਾ ਆਪਣਾ ਕੋਈ ਵਜੂਦ ਨਹੀਂ ਹੈ। ਜਿਵੇਂ ਕੋਈ ਹੰਕਾਰ ਦੀ ਪੂਰਤੀ ਕਰ ਦੇਵੇ, ਫਿਰ ਉਸ 'ਤੇ ਮੋਹ ਆ ਜਾਂਦਾ ਹੈ। ਇਹ ਮੇਰਾ ਬੰਦਾ ਹੈ। ਜੋ ਰੁਕਾਵਟ ਖੜੀ ਕਰ ਦੇਵੇ, ਉਸ 'ਤੇ ਕ੍ਰੋਧ। ਕ੍ਰੋਧ ਹਰ ਸਮੇਂ ਨਹੀਂ ਹੁੰਦਾ, ਮੋਹ ਵੀ ਹਰ ਸਮੇਂ ਨਹੀਂ ਹੁੰਦਾ। ਹੰਕਾਰ ਹਰ ਸਮੇਂ ਹੁੰਦਾ ਹੈ। ਲੋਭ ਜੇਕਰ ਬੁਨਿਆਦੀ ਔਗੁਣ ਹੈ ਤਾਂ ਜਿਹੜਾ ਇਸਦੇ ਵਿਚ ਸਹਾਇਕ ਹੋ ਜਾਏਗਾ, ਉਸ 'ਤੇ ਮੋਹ ਆ ਜਾਏਗਾ। ਉਸਨੂੰ ਸੀਨੇ ਨਾਲ ਲਾਉਣ ਨੂੰ ਜੀਅ ਕਰੇਗਾ। ਕ੍ਰੋਧ ਹੁੰਦਾ ਵੀ ਛਿਨ ਮਾਤਰ ਹੈ। ਜਿਵੇਂ ਬੰਦਾ ਪਾਣੀ ਵਿਚ ਵੀ ਰਹਿ ਸਕਦਾ ਹੈ, ਇਕ ਮਿੰਟ, ਦੋ ਮਿੰਟ, ਵੱਧ ਤੋਂ ਵੱਧ ਪੰਜ ਮਿੰਟ। ਜ਼ਿਆਦਾ ਮਨੁੱਖ ਨਹੀਂ ਰਹਿ ਸਕਦਾ, ਕਿਉਂਕਿ ਮਨੁੱਖ ਪਾਣੀ ਦਾ ਜੰਤੂ ਨਹੀਂ ਹੈ, ਜ਼ਮੀਨ ਦਾ ਜੰਤੂ ਹੈ। ਹਰ ਸਮੇਂ ਕ੍ਰੋਧ ਨਹੀਂ ਹੁੰਦਾ, ਕ੍ਰੋਧ ਵਿਚ ਡੁੱਬਕੀ ਲੱਗ ਜਾਂਦੀ ਹੈ।

ਮੈਂ ਅਰਜ਼ ਕਰਾਂ, ਪ੍ਰਬੋਧ ਚੰਦਰ ਨਾਟਕ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਨੇ ਲਿਖਿਆ ਸੀ। ਪੁਰਾਣੇ ਜ਼ਮਾਨੇ ਵਿਚ ਜਿਹੜੇ ਕਥਾਵਾਚਕ ਤਿਆਰ ਕੀਤੇ ਜਾਂਦੇ ਸਨ, ਉਹਨਾਂ ਨੂੰ ਭਾਵਰ ਸਾਮਰਥ, ਵਿਅਕਤੀ ਪ੍ਰਭਾਵਤ ਅਤੇ ਪ੍ਰਬੋਧ ਚੰਦਰ ਨਾਟਕ ਲਾਜ਼ਮੀ ਪੜ੍ਹਾਏ ਜਾਂਦੇ ਸਨ। ਹੁਣ ਤਾਂ ਚਾਰ ਟੇਪਾਂ ਸੁਣ ਲਉ, ਦੋ ਟੀਕੇ ਪੜ੍ਹ ਲਉ, ਠੀਕ ਹੈ। ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਬੜੇ ਉੱਘੇ ਵਿਦਵਾਨ ਸਨ। ਪ੍ਰਬੋਧ ਚੰਦਰ ਨਾਟਕ ਦੇ ਵਿਚ ਉਹ ਮੋਹ ਤੇ ਵਿਵੇਕ ਦੀ ਜੰਗ ਲਿਖਦੇ ਹਨ। ਮੋਹ ਰਾਜਾ ਹਾਰ ਰਿਹਾ ਸੀ। ਉਸਦਾ ਚੋਟੀ ਦਾ ਸਿਪਾਹ ਸਾਲਾਰ ਅਹੰਕਾਰ, ਉਸਨੂੰ ਮਾਰ ਦਿੱਤਾ ਵਿਨਿਮਰਤਾ ਨੇ। ਮੂਲ ਰਾਜੇ ਦਾ ਚੋਟੀ ਦਾ ਸਿਪਾਹ ਸਾਲਾਰ ਕਾਮ, ਉਸਨੂੰ ਮਾਰ ਦਿੱਤਾ ਸੀ ਸੀਲ-ਸੰਜਮ ਨੇ ਤੇ ਮੋਹ ਬੜਾ ਉਦਾਸ। ਸਬਰ ਤੇ ਸੰਤੋਖ ਨੇ ਇਕ ਦਿਨ ਲੋਭ ਦਾ ਵੀ ਸਿਰ ਕੱਟ ਦਿੱਤਾ। ਮੋਹ ਦੁੱਖੀ ਹੋ ਕੇ ਬੈਠਾ ਹੈ ਕਿ ਮੇਰੇ ਸਿਪਾਹ ਸਾਲਾਰ ਖ਼ਤਮ ਹੋ ਗਏ। ਰਾਜੇ ਨੂੰ ਦੁੱਖੀ ਹੋਇਆ ਦੇਖਕੇ ਕ੍ਰੋਧ ਆਇਆ, ਹੱਥ ਜੋੜ

ਕਹਿਣ ਲੱਗਾ- ਰਾਜਨ ! ਇੰਨੇ ਦੁੱਖੀ ਕਿਉਂ ਹੋ? ਕਹਿਣ ਲੱਗਾ ਮੇਰੇ ਜਰਨੈਲ ਮਾਰੇ ਗਏ ਹਨ, ਮੇਰੇ ਸੈਨਾਪਤੀ ਮਾਰੇ ਗਏ ਹਨ। ਕਾਮ ਮਾਰਿਆ ਗਿਆ, ਲੋਭ ਦੇ ਟੁੱਕੜੇ-ਟੁੱਕੜੇ ਹੋ ਗਏ, ਹੰਕਾਰ ਖ਼ਤਮ ਹੋ ਗਿਆ, ਹੁਣ ਮੈਂ ਅੱਗੇ ਕਿਵੇਂ ਵੱਧਾਂ ? ਮਾੜੇ ਮੋਟੇ ਸਿਪਾਹੀਆਂ ਨਾਲ ਮੈਂ ਕਿਵੇਂ ਅੱਗੇ ਵੱਧਾਂ? ਲੱਗਦਾ ਹੈ ਮੇਰੀ ਵੀ ਮੌਤ ਹੋ ਜਾਏਗੀ। ਕ੍ਰੋਧ ਕਹਿੰਦਾ ਹੈ ਰਾਜਨ ! ਕਿਉਂ ਦੁੱਖੀ ਹੁੰਦੇ ਹੋ, ਅਸੀਂ ਮੌਜੂਦ ਹਾਂ। ਤੁਸੀਂ ਇਹ ਕਿਉਂ ਕਹਿੰਦੇ ਹੋ ਕਿ ਸਾਰੇ ਮਾਰੇ ਗਏ। ਮੋਹ ਕਹਿੰਦਾ ਹੈ ਤੂੰ ਕੀ ਕਰ ਸਕਦਾ ਹੈਂ ? ਲੋਭ ਵਰਗਾ ਪ੍ਰਬੱਲ ਸਬਰ-ਸੰਤੋਖ ਨੇ ਮਾਰ ਦਿੱਤਾ, ਕਾਮ ਵਰਗਾ ਪ੍ਰਬੱਲ ਸੀਲ ਸੰਜਮ ਨੇ ਮਾਰ ਦਿੱਤਾ, ਹੰਕਾਰ ਵਰਗਾ ਯੋਧਾ ਨਿਰਮਾਣਤਾ ਦੇ ਸਾਹਮਣੇ ਨਹੀਂ ਟਿੱਕ ਸਕਿਆ। ਕ੍ਰੋਧ ਕਹਿੰਦਾ ਹੈ ਪਰ ਮੈਂ ਤਾਂ ਮੌਜੂਦ ਹਾਂ। ਮੋਹ ਕਹਿੰਦਾ ਹੈ ਤੂੰ ਕੀ ਕਰੇਂਗਾ ? ਕ੍ਰੋਧ ਬੋਲਿਆ ਕਿ ਮੈਂ ਸੁਜਾਖਿਆਂ ਨੂੰ ਅੰਨ੍ਹਾ ਕਰ ਦੇਵਾਂਗਾ। ਕ੍ਰੋਧ ਜਦੋਂ ਚੜ੍ਹਿਆ ਹੁੰਦਾ ਹੈ ਤਾਂ ਕੁਝ ਦਿਖਾਈ ਨਹੀਂ ਦਿੰਦਾ ਕਿ ਮਾਂ ਹੈ ਤੇ ਮਾਂ ਦੀ ਤੋਹੀਨ ਨਾ ਕਰੀਏ, ਪਿਉ ਦੀ ਤੋਹੀਨ ਨਾ ਕਰੀਏ। ਵੱਡਾ ਭਰਾ ਹੈ, ਇਸ ਦੀ ਤੋਹੀਨ ਨਾ ਕਰੀਏ। ਜੀਵਨ ਸਾਥਣ ਹੈ, ਇਸਦੇ ਨਾਲ ਇਨਸਾਫ਼ ਕਰੀਏ। ਕ੍ਰੋਧ ਵਿਚ ਕੁਝ ਨਹੀਂ ਦਿਖਾਈ ਦਿੰਦਾ। ਕ੍ਰੋਧ ਅਜਿਹਾ ਬਲਵਾਨ ਹੈ ਕਿ ਦੂਜੇ ਦੀ ਹੋਂਦ ਨੂੰ ਬਰਦਾਸ਼ਤ ਨਹੀਂ ਕਰਦਾ। ਕੌਣ ਮਾਂ ਹੁੰਦੀ ਹੈ, ਕੌਣ ਪਿਤਾ ਹੁੰਦਾ ਹੈ, ਕੌਣ ਪੜੋਸੀ ਹੁੰਦਾ ਹੈ। ਕ੍ਰੋਧ ਦੂਜੇ ਨੂੰ ਟਿੱਕਣ ਨਹੀਂ ਦਿੰਦਾ। ਕਿੰਨੀਆਂ ਸੋਹਣੀਆਂ ਅੱਖਾਂ ਹੋਣ, ਕਿੰਨੀ ਇਸਦੀ ਦ੍ਰਿਸ਼ਟੀ ਹੋਵੇ, ਅੰਨ੍ਹਾ ਕਰ ਦਿੰਦਾ ਹੈ। ਹਜ਼ਰਤ ਮੁਹੰਮਦ ਹਮੇਸ਼ਾ ਆਪਣੇ ਵਕਤਵ ਵਿਚ ਕਿਹਾ ਕਰਦੇ ਸਨ ਕਿ ਗ਼ੁਸਾ ਬੇਵਕੂਫ਼ੀ ਸੇ ਸ਼ੁਰੂ ਹੋ ਕਰ ਪਸਚਾਤਾਪ ਪੇ ਜਾ ਕੇ ਖ਼ਤਮ ਹੋ ਜਾਤਾ ਹੈ। ਬੇਵਕੂਫ਼ੀ ਇਸਦਾ ਬੀਜ ਹੈ, ਪਛਤਾਵਾ ਇਸ ਦਾ ਅੰਤ ਹੈ। ਠੀਕ ਕਹਿ ਰਹੇ ਹਨ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਕਿ ਭਾਵੇਂ ਕਿੰਨੀਆਂ ਅੱਖਾਂ ਨਾਲ ਸੱਚਾਈ ਦੇਖਣ ਵਾਲਾ ਮਨੁੱਖ ਹੋਵੇ, ਕ੍ਰੋਧ ਅੰਨ੍ਹਾ ਕਰ ਦਿੰਦਾ ਹੈ।

ਸੁਰਤ ਦੇ ਅਰਥ ਤਿੰਨ ਹਨ। ਸੁਰਤ ਦੇ ਅਰਥ ਹਨ - ਸ੍ਰੋਤੇ, ਸਮਝ, ਜੁੜੇ ਹੋਏ। ਚੰਗੇ ਚੰਗੇ ਸੂਝਵਾਨ ਇਕਾਗਰ ਚਿੱਤ ਅਤੇ ਚੰਗੇ ਚੰਗੇ ਸਤਿਸੰਗੀ ਸ੍ਰੋਤੇ ਇਹਨਾਂ ਨੂੰ ਬਹਿਰਾ ਕਰ ਦੇਵਾਂਗਾ, ਪਾਗ਼ਲ ਕਰ ਦੇਵਾਂਗਾ, ਸਮਝ ਇਹਨਾਂ ਦੀ ਸਾਰੀ ਖੋਹ ਲਵਾਂਗਾ। ਜਦੋਂ ਕ੍ਰੋਧ ਚੜ੍ਹਿਆ ਹੁੰਦਾ ਹੈ ਤਾਂ ਯਕੀਨ ਜਾਣੋ ਮਨੁੱਖ ਆਮ ਹਾਲਤ ਵਿਚ ਮਨੁੱਖ ਨਹੀਂ ਦਿਖਾਈ ਦਿੰਦਾ। ਸ਼ਾਇਦ ਆਪ ਨੂੰ ਪਤਾ ਹੋਵੇ ਜਿਹੜੇ ਪਾਗ਼ਲ ਹਨ, ਉਹ ਹਰ ਸਮੇਂ ਕ੍ਰੋਧ ਵਿਚ ਹੁੰਦੇ ਹਨ। ਇਸ ਲਈ ਕਹਿੰਦੇ ਹਨ ਕਿ ਕ੍ਰੋਧੀ ਵਿਅਕਤੀ ਪਾਗ਼ਲ ਹੈ। ਪਾਗ਼ਲ ਅਸਥਾਈ ਕ੍ਰੋਧੀ ਹੈ। ਪਾਗ਼ਲ ਤੋਂ, ਉਹ ਚੰਗਾ ਕਰੇ, ਇਸਦੀ ਉਮੀਦ ਨਹੀਂ ਕੀਤੀ ਜਾ ਸਕਦੀ। ਉਸਦਾ ਅੰਦਰ ਹਿਰਦਾ ਉਬਲ ਰਿਹਾ ਹੁੰਦਾ ਹੈ। ਕਿੰਨੇ ਵੀ ਧੀਰਜਵਾਨ ਮਨੁੱਖ ਹੋਣ, ਉਨ੍ਹਾਂ ਨੂੰ ਜਲਦਬਾਜ਼ ਬਣਾ ਦਿੰਦਾ ਹੈ। ਜਲਦਬਾਜ਼ ਮਨੁੱਖ ਨੂੰ ਫਿਰਦੋਸੀ ਨੇ ਸ਼ੈਤਾਨ ਕਿਹਾ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜ਼ਫ਼ਰਨਾਮੇ ਵਿਚ ਫਿਰਦੋਸੀ ਨੂੰ ਅੱਗੇ ਕਰਦੇ ਹਨ ਔਰੰਗਜ਼ੇਬ ਨੂੰ ਸਮਝਾਉਣ ਲਈ ਕਿ ਚਲੋ ਤੂੰ ਸਾਡੀ ਗੱਲ 'ਤੇ ਭਰੋਸਾ ਨਹੀਂ ਕਰਦਾ, ਫਿਰਦੋਸੀ 'ਤੇ ਹੀ ਕਰ ਲੈ। ਸਤਿਗੁਰੂ ਦੇ ਵਾਕ ਹਨ ਕਿ ਐ ਔਰੰਗਜ਼ੇਬ ! ਕਿੰਨਾ ਬਾ-ਕਮਾਲ ਆਖਿਆ ਹੈ ਫਿਰਦੋਸੀ

ਨੇ ਕਿ ਜਲਦਬਾਜ਼ ਮਨੁੱਖ ਸ਼ੈਤਾਨ ਹੁੰਦਾ ਹੈ। ਤੂੰ ਜਲਦੀ ਜਲਦੀ ਵਿਚ ਹੀ ਪਿਉ ਨੂੰ ਕੈਦ ਕੀਤਾ, ਭਰਾਵਾਂ ਨੂੰ ਮਾਰ ਦਿੱਤਾ, 14 ਸੂਫ਼ੀ ਫ਼ਕੀਰ ਕਤਲ ਕਰ ਦਿੱਤੇ, ਹਜ਼ਾਰਾਂ ਬੇਕਸੂਰ ਮਨੁੱਖ ਕਤਲ ਕਰ ਦਿੱਤੇ। ਇਹ ਸਾਰਾ ਕੰਮ ਤੂੰ ਜਲਦੀ ਵਿਚ ਕੀਤਾ ਹੈ। ਜਲਦੀ ਵਿਚ ਧਿਆਨ ਗਹਿਰਾ ਨਹੀਂ ਜਾਂਦਾ, ਇਸ ਲਈ ਗ਼ਲਤੀਆਂ ਹੋਣਗੀਆਂ। ਇਕ ਚੀਜ਼ ਕੋਲ ਪਈ ਹੋਵੇ, ਮਨੁੱਖ ਬੜਾ ਜਲਦੀ ਵਿਚ ਹੋਵੇ, ਨਹੀਂ ਦਿਖਾਈ ਦਿੰਦੀ। ਕਾਹਲੀ ਤਬੀਅਤ ਦਾ ਮਨੁੱਖ ਕਦਮ ਕਦਮ 'ਤੇ ਭੁੱਲ ਕਰੇਗਾ। ਧੀਰਜਵਾਨ ਮਨੁੱਖ ਸੋਚ ਸਮਝ ਕੇ ਕਦਮ ਰੱਖੇਗਾ। ਗ਼ਲਤੀਆਂ ਤਾਂ ਹਰ ਇਕ ਕੋਲੋਂ ਹੁੰਦੀਆਂ ਹਨ, ਪਰ ਉਸ ਕੋਲੋਂ ਘੱਟ ਹੋਣਗੀਆਂ।

ਕ੍ਰੋਧ ਕਹਿੰਦਾ ਹੈ ਕਿ ਧੀਰਜਵਾਨ ਮਨੁੱਖਾਂ ਨੂੰ ਮੈਂ ਧੀਰਜਵਾਨ ਰਹਿਣ ਨਹੀਂ ਦੇਵਾਂਗਾ। ਵਿਵੇਕ ਕੋਲ ਬੜੇ ਬੜੇ ਸਿਆਣੇ ਵੀ ਹੋਣਗੇ। ਉਹਨਾਂ ਦੀ ਸਾਰੀ ਮੱਤ ਮੈਂ ਪਹਿਲਾਂ ਖੋਹ ਲਵਾਂਗਾ। ਮੈਂ ਜਿਸਦੇ ਹਿਰਦੇ ਵਿਚ ਪੈਰ ਰੱਖ ਦੇਵਾਂ, ਉਹ ਆਪਣਾ ਕੰਮ ਵਿਗੜਦਾ ਹੋਇਆ ਵੀ ਨਹੀਂ ਦੇਖੇਗਾ। ਕ੍ਰੋਧੀ ਦਾ ਕੰਮ ਤਾਂ ਵਿਗੜੇਗਾ, ਪਰ ਉਹ ਆਪਣਾ ਨਿੱਜੀ ਕੰਮ ਵਿਗੜਦਾ ਹੋਇਆ ਵੀ ਨਹੀਂ ਦੇਖ ਸਕੇਗਾ ਕਿ ਕ੍ਰੋਧ ਵਿਚ ਮੇਰਾ ਕਿੰਨਾ ਨੁਕਸਾਨ ਹੋ ਗਿਆ। ਕ੍ਰੋਧ ਕਹਿੰਦਾ ਹੈ ਰਾਜਨ ! ਮੈਨੂੰ ਇਕ ਵਾਰੀ ਜਾਣ ਤਾਂ ਦਿਉ। ਕ੍ਰੋਧ ਦੇ ਵਿਚ ਕੋਈ ਖ਼ਾਸ ਕੰਮ ਤਾਮੀਰ ਹੋਇਆ ਹੋਵੇ, ਅੱਜ ਤੱਕ ਇਸ ਤਰ੍ਹਾਂ ਨਹੀਂ ਦਿਖਾਈ ਦਿੰਦਾ, ਵਿਗਾੜ ਹੀ ਹੁੰਦਾ ਹੈ। ਦੋਸਤੀ ਦੁਸ਼ਮਣੀ ਵਿਚ ਬਦਲ ਜਾਂਦੀ ਹੈ, ਪਰਿਵਾਰ ਦੀ ਏਕਤਾ ਖੰਡਿਤ ਹੋ ਜਾਂਦੀ ਹੈ। ਰੱਬ ਦੇ ਗੁਣ ਖੇਰੂੰ-ਖੇਰੂੰ ਹੋ ਜਾਂਦੇ ਹਨ। ਕ੍ਰੋਧ ਹਮੇਸ਼ਾਂ ਨੁਕਸਾਨ ਹੀ ਕਰਦਾ ਹੈ। ਇਹ ਮਨੁੱਖ ਆਪਣੀ ਜ਼ਮੀਰ ਦੀ ਆਵਾਜ਼ ਵੀ ਨਹੀਂ ਸੁਣ ਸਕਣਗੇ। ਆਪਣੀ ਆਤਮਾ ਦੀ ਆਵਾਜ਼ ਵੀ ਨਹੀਂ ਸੁਣ ਸਕਣਗੇ। ਮੈਂ ਇੰਨਾ ਰੌਲਾ ਪਾ ਦੇਵਾਂਗਾ ਕਿ ਭਾਵੇਂ 14 ਸਾਲ ਪੜ੍ਹਾਈ ਵਿਚ ਲਾਏ ਹੋਣ, ਭਾਵੇਂ 20 ਸਾਲ ਪੜ੍ਹਾਈ ਵਿਚ ਲਾਏ ਹੋਣ, ਇਕ ਛਿਨ ਵਿਚ ਸਾਰੇ ਦਾ ਸਾਰਾ ਭੁਲਾ ਕੇ ਰੱਖ ਦੇਵਾਂਗਾ।

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਸੰਸਕ੍ਰਿਤੀ ਸਲੋਕ ਵਿਚ ਜੋ ਵਾਕ ਲਿਖਿਆ ਹੈ, ਇਹਨਾਂ ਪੰਜਾਂ ਦੇ ਉੱਤੇ ਲਿਖਿਆ ਹੈ। ਕ੍ਰੋਧ ਬਾਰੇ ਧੰਨ ਗੁਰੂ ਅਰਜਨ ਦੇਵ ਮਹਾਰਾਜ ਜੀ ਕਹਿੰਦੇ ਹਨ- *ਹੇ ਕਲਿ ਮੂਲ ਕ੍ਰੋਧੰ* ਤੂੰ ਕਲੇਸ਼ ਦੀ ਜੜ੍ਹ ਹੈਂ।

*ਕਦੰਚ ਕਰੁਣਾ ਨ ਉਪਰਜਤੇ॥*
*ਬਿਖਅੰਤ ਜੀਵੰ ਵਸ੍ੰ ਕਰੋਤਿ ਨਿਰਤੵੰ ਕਰੋਤਿ ਜਥਾ ਮਰਕਟਹ॥*

(ਅੰਗ ੧੩੫੮)

ਤੂੰ ਵਾਸ਼ਨਾ ਗ੍ਰਸਤ ਲੋਕਾਂ ਦੇ ਅੰਦਰ ਵਾਸਾ ਕਰਦਾ ਹੈਂ ਤੇ ਫਿਰ ਉਹਨਾਂ ਨੂੰ ਇੰਝ ਨਚਾਉਂਦਾ ਹੈਂ ਜਿਵੇਂ ਮਦਾਰੀ ਬਾਂਦਰ ਨੂੰ ਨਚਾਉਂਦਾ ਹੈ। ਉਹ ਬਿਲਕੁਲ ਜੰਗਲੀ ਬਣਕੇ ਰਹਿ ਜਾਂਦੇ ਹਨ। ਸਾਰ ਕੁਤਾਵਲੀ ਟਕਸਾਲਾਂ ਵਿਚ ਇਹ ਵੀ ਪੜ੍ਹਾਇਆ ਜਾਂਦਾ ਸੀ ਕਿ ਧਰਮ ਦਾ ਬੂਟਾ ਪੈਦਾ ਕਿਵੇਂ ਹੁੰਦਾ ਹੈ ? ਧਰਮ ਦਾ ਬੂਟਾ ਵੱਧਦਾ ਕਿਵੇਂ ਹੈ ? ਧਰਮ ਦਾ ਬੂਟਾ

ਨਾਸ਼ ਕਿਵੇਂ ਹੁੰਦਾ ਹੈ ? ਉਹ ਜੋ ਸਤਿ ਪ੍ਰਭੂ ਹੈ ਉਸਦਾ ਵਾਕ ਜਪਦਿਆਂ-ਜਪਦਿਆਂ ਅੰਦਰ ਧਰਮ ਦਾ ਬੂਟਾ ਉੱਗ ਪੈਂਦਾ ਹੈ। ਮੈਂ ਅਰਜ਼ ਕਰਾਂ, ਕਿੰਨੀ ਕੋਈ ਸੇਵਾ ਕਰੇ, ਦਾਨ ਕਰੇ, ਪੁੰਨ ਕਰੇ ਪਰ ਜੱਪ ਨਹੀਂ ਕਰਦਾ। ਇਹ ਧਾਰਮਿਕ ਹੋਣ ਦੀ ਕੋਸ਼ਿਸ਼ ਤਾਂ ਕਰਦਾ ਪਿਆ ਹੈ, ਹੱਲ ਵਾਹੁੰਦਾ ਪਿਆ ਹੈ, ਪਾਣੀ ਦਿੰਦਾ ਪਿਆ ਹੈ ਪਰ ਅਜੇ ਇਸ ਨੇ ਬੀਜ ਨਹੀਂ ਪਾਇਆ। ਰਸਨਾ ਨਾਲ ਵਾਹਿਗੁਰੂ ਵਾਹਿਗੁਰੂ ਜੱਪਣਾ, ਇਸਦੇ ਨਾਲ ਧਰਮ ਦਾ ਬੂਟਾ ਇਕ ਦਿਨ ਉੱਗ ਪੈਂਦਾ ਹੈ। ਇਹ ਨਹੀਂ ਕਿ ਜਦੋਂ ਵਾਹਿਗੁਰੂ ਵਾਹਿਗੁਰੂ ਕਰ ਰਿਹਾ ਹੈ, ਉਸ ਦਿਨ ਹੀ ਉੱਗ ਪਵੇਗਾ। ਧਰਮ ਦਾ ਉੱਗ ਪੈਣਾ ਪ੍ਰਭੂ ਦਾ ਪ੍ਰਗਟ ਹੋਣਾ ਹੈ। ਬੀਜ ਮੈਂ ਹੁਣ ਬੋਇਆ ਤਾਂ ਉਦੋਂ ਹੀ ਤਾਂ ਨਹੀਂ ਨਾ ਬੂਟਾ ਨਿਕਲਦਾ। ਸਮਾਂ ਤਾਂ ਲੱਗੇਗਾ। ਜਿਹੜਾ ਕੰਮ ਸਮੇਂ ਵਿਚ ਆਰੰਭ ਕੀਤਾ ਗਿਆ, ਸਮਾਂ ਹੀ ਉਸਨੂੰ ਅੱਗੇ ਤੋਰੇਗਾ। ਜੱਪ ਕਰਦਿਆਂ ਧਰਮ ਦਾ ਬੂਟਾ ਅੰਤਿਸ਼ਕਰਨ ਦੀ ਧਰਤੀ ਦੇ ਵਿਚ ਉੱਗ ਪਏਗਾ। ਦਇਆ ਦਾਨ ਕਰ, ਧਰਮ ਵਧੇਗਾ। ਦਇਆ ਕਰਕੇ, ਪਰਉਪਕਾਰ ਕਰਕੇ ਅਤੇ ਧਰਮ ਕਰਕੇ, ਤਕਰੀਬਨ ਤਕਰੀਬਨ ਸਾਰੇ ਧਰਮਾਂ ਨੇ ਦਸਵੰਧ ਦੀ ਮਹਿਮਾ ਗਾਇਨ ਕੀਤੀ ਹੈ। ਸਾਨੂੰ ਤਾਂ ਬੜਾ ਲਾਜ਼ਮੀ ਕਹਿ ਦਿੱਤਾ ਜੋ ਦਸਵੰਧ ਨਹੀਂ ਕੱਢਦਾ, ਉਸ ਦਾ ਦੂਜੇ ਢੰਗ ਨਾਲ ਦੁੱਗਣਾ-ਤਿੱਗਣਾ ਨਿਕਲ ਜਾਏਗਾ। ਦਇਆ ਵੱਸ ਹੋ ਕੇ ਉਪਕਾਰ ਕਰਨਾ ਤੇ ਦਾਨ ਕਰਨਾ, ਇਸਦੇ ਸਿੰਚਨ ਦੇ ਨਾਲ ਉਹ ਧਰਮ ਦਾ ਬੂਟਾ ਵੱਧਦਾ ਹੈ। ਉਹਨਾਂ ਬੂਟਿਆਂ ਨੂੰ ਟਿਕਾਉਣ ਲਈ, ਹਵਾ ਉਹਨਾਂ ਨੂੰ ਤੋੜ ਨਾ ਦੇਵੇ ਤਾਂ ਨਾਲ ਥੰਮ੍ਹੀ ਦੇਣੀ ਪੈਂਦੀ ਹੈ।



ਖਿਮਾ ਕੀ ਹੁੰਦੀ ਹੈ ? ਕਿਸੇ ਦੀ ਵਧੀਕੀ ਦੇਖਕੇ ਜਰ ਲੈਣਾ, ਪਰ ਮਾਫ਼ ਕਰਨਾ, ਇਹ ਕੰਮ ਔਖਾ ਹੈ। ਜਦੋਂ ਕੋਈ ਸੜਕ 'ਤੇ ਚੱਲਦਾ ਹੈ ਤੇ ਡਿੱਗ ਜਾਂਦਾ ਹੈ ਤਾਂ ਦਇਆ ਵੱਸ ਹੋ ਕੇ ਲੋਕੀਂ ਭੱਜਦੇ ਹਨ ਕਿ ਉਸਨੂੰ ਚੁੱਕ ਲਈਏ। ਪਾਪ ਕੀ ਹੈ ? ਮਾਨਸਿਕ ਗਿਰਾਵਟ। ਜਦੋਂ ਕੋਈ ਮਨ ਕਰਕੇ ਡਿੱਗ ਜਾਏ, ਫਿਰ ਕੌਣ ਦਇਆ ਕਰਦਾ ਹੈ ? ਚੋਰ 'ਤੇ ਕੌਣ ਦਇਆ ਕਰਦਾ ਹੈ ? ਗੁਸਤਾਖ਼ੀ ਮਾਫ਼ ! ਚੋਰ ਨੂੰ ਅੱਜ ਤੱਕ ਕਿਸੇ ਸੰਤ ਨੇ ਨਹੀਂ ਮਾਰਿਆ, ਚੋਰਾਂ ਨੇ ਹੀ ਮਾਰਿਆ ਹੈ। ਵੱਡੇ ਚੋਰ ਛੋਟੇ ਚੋਰਾਂ ਨੂੰ ਮਾਰਦੇ ਹਨ। ਖਿਨ ਮਾਤਰ ਕ੍ਰੋਧ ਕਿੰਨੇ ਦਿਨ ਦਾ ਜੱਪ, ਤੱਪ, ਦਇਆ, ਦਾਨ, ਸੰਜਮ ਖ਼ਤਮ ਕਰ ਦਿੰਦਾ ਹੈ। ਪ੍ਰਾਕਿਰਤਿਕ ਮੈਲ ਵਿਚ ਅੱਧਾ ਕਸੂਰਵਾਰ ਮਨੁੱਖ ਹੈ। ਹਵਾ ਮੈਲੀ, ਤਰ੍ਹਾਂ ਤਰ੍ਹਾਂ ਦੇ ਜ਼ਹਿਰੀਲੇ ਧੂੰਏ। ਦਰਿਆਵਾਂ ਦਾ ਪਾਣੀ ਮੈਲਾ, ਇਸਦੇ ਵਿਚ ਮਨੁੱਖ ਦੀ ਸੁੱਟੀ ਹੋਈ ਕਾਰਖ਼ਾਨਿਆਂ ਦੀ, ਸ਼ਹਿਰਾਂ ਦੀ ਮੈਲ।

ਬਹੁਤ ਕੁਝ ਮਨੁੱਖ ਨੇ ਹੀ ਮੈਲਾ ਕੀਤਾ ਹੈ, ਪਰ ਮਨ ਦੀ ਮੈਲ ਦਾ ਸਾਰੇ ਦਾ ਸਾਰਾ ਜਨਮਦਾਤਾ ਮਨੁੱਖ ਹੈ। ਇਸ ਮੈਲ ਵਿਚ ਨਿਰਮਲ ਰਹਿਣਾ ਅਤਿਅੰਤ ਕਠਿਨ ਹੈ। ਜੇ ਅੱਜ ਤੱਕ ਕਿਸੇ ਨੂੰ ਪ੍ਰਭੂ ਦੀ ਪ੍ਰਾਪਤੀ ਹੋ ਨਹੀਂ ਸਕੀ, ਸਮਾਧੀ ਲੀਨ ਹੋ ਨਹੀਂ ਸਕਿਆ ਤਾਂ ਇਹ ਸਮੱਸਿਆ ਤਨ ਦੀ ਨਹੀਂ ਹੈ, ਮਨ ਦੀ ਹੈ। ਇਸਨੂੰ ਧਾਰਮਿਕ ਵਿਦਵਾਨ ਅਜਿਹਾ ਕਹਿੰਦੇ ਹਨ ਕਿ ਪ੍ਰਸਥਿਤੀ ਠੀਕ ਨਾ ਹਵੇ ਤਾਂ ਮਨੁੱਖ ਬਾਹਰੋਂ ਕੁਝ ਪ੍ਰਾਪਤ ਨਹੀਂ ਕਰ ਸਕਦਾ। ਪਰ ਮਨ ਦੀ ਸਥਿਤੀ ਠੀਕ ਨਾ ਹੋਵੇ ਤਾਂ ਮਨੁੱਖ ਅੰਦਰੋਂ ਵੀ ਕੁਝ ਪ੍ਰਾਪਤ ਨਹੀਂ ਕਰ ਸਕਦਾ।

ਪ੍ਰਸਥਿਤੀ ਅਨੁਕੂਲ ਨਹੀਂ ਹੈ ਤਾਂ ਬਾਹਰੋਂ ਕੁਝ ਵੀ ਪ੍ਰਾਪਤ ਕਰਨਾ ਔਖਾ ਹੈ। ਜਿਵੇਂ ਕਿਸੇ ਕਿਸਾਨ ਨੇ ਬੀਜ ਬੋਇਆ ਹੈ। ਚੰਗੀ ਫ਼ਸਲ ਖੜੀ ਹੈ। ਬੜਾ ਖ਼ੁਸ਼ ਹੈ, ਪਰ ਪੱਕੀ ਫ਼ਸਲ 'ਤੇ ਗੜ੍ਹਾ ਪੈ ਗਿਆ, ਤਾਂ ਇਸਨੂੰ ਕਹਿੰਦੇ ਹਨ, ਪ੍ਰਸਥਿਤੀ ਠੀਕ ਨਹੀਂ ਹੈ। ਮਿਹਨਤ ਤਾਂ ਬਹੁਤ ਕੀਤੀ ਸੀ। ਬੀਜ ਬੋਇਆ, ਹੱਲ ਵਾਹਿਆ, ਖਾਦ ਪਾਈ, ਪਾਣੀ ਦਿੱਤਾ, ਰੱਖਵਾਲੀ ਕੀਤੀ, ਪਰ ਬੀਜ ਜਦੋਂ ਪ੍ਰਫੁੱਲਿਤ ਹੋਣ 'ਤੇ ਆਇਆ ਤਾਂ ਗੜ੍ਹਾ ਪੈ ਗਿਆ। ਪਰ ਮਨੋ-ਸਥਿਤੀ ਠੀਕ ਨਹੀਂ ਹੈ ਤਾਂ ਪ੍ਰਮਾਤਮਾ ਨੂੰ ਪ੍ਰਾਪਤ ਕਰਨਾ ਔਖਾ ਹੈ। ਜੇਕਰ ਮਨੁੱਖ ਨੂੰ ਕੁਝ ਬਾਹਰੋਂ ਪ੍ਰਾਪਤ ਨਹੀਂ ਹੋ ਸਕਿਆ ਤਾਂ ਮਨੁੱਖ ਕਬੂਲ ਕਰਦਾ ਹੈ ਕਿ ਪ੍ਰਸਥਿਤੀ ਠੀਕ ਨਹੀਂ ਸੀ। ਹਾਲਾਤ ਠੀਕ ਨਹੀਂ ਸਨ, ਇਸ ਕਰਕੇ ਜੋ ਰੁਤਬਾ ਮੈਂ ਚਾਹੁੰਦਾ ਸੀ, ਨਹੀਂ ਮਿਲ ਸਕਿਆ। ਜਿੰਨੀ ਧਨ-ਸੰਮਪਦਾ ਮੈਂ ਚਾਹੁੰਦਾ ਸੀ, ਨਹੀਂ ਮਿਲ ਸਕੀ। ਜੋ ਰਹਿਣ-ਸਹਿਣ ਮੈਂ ਚਾਹੁੰਦਾ ਸੀ, ਨਹੀਂ ਮਿਲ ਸਕਿਆ।

ਜੇਕਰ ਪ੍ਰਮਾਤਮਾ ਨਹੀਂ ਮਿਲਿਆ ਤਾਂ ਮਨੁੱਖ ਨੂੰ ਕਬੂਲ ਕਰਨਾ ਚਾਹੀਦਾ ਹੈ ਕਿ ਮੇਰੀ ਮਨੋ-ਸਥਿਤੀ ਠੀਕ ਨਹੀਂ ਸੀ। ਇਹ ਮਨੁੱਖ ਕਬੂਲ ਨਹੀਂ ਕਰਦਾ। ਮਨੁੱਖ ਧਾਰਮਿਕ ਕਰਮ ਤਾਂ ਸਭ ਕੁਝ ਕਰਦਾ ਹੈ ਪਰ ਧਾਰਮਿਕ ਕਰਮ ਫਲੀਭੂਤ ਹੋਣ, ਅਜਿਹਾ ਬਹੁਤ ਥੋੜ੍ਹੇ ਮਨੁੱਖਾਂ ਵਿਚ ਦਿਖਾਈ ਦਿੰਦਾ ਹੈ। ਰਵਿਦਾਸ ਜੀ ਕਹਿੰਦੇ ਹਨ-

*ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥*

(ਅੰਗ ੯੭੩)

ਲੋਕੀਂ ਪੜ੍ਹਦੇ ਵੀ ਹਨ ਪਾਠ, ਜੱਪਦੇ ਵੀ ਹਨ, ਸੁਣਦੇ ਵੀ ਹਨ। ਹੋਰ ਵੀ ਧਰਮ ਦੇ ਸਾਰੇ ਕਰਮ ਕਰਦੇ ਹਨ ਪਰ ਅੰਦਰ ਅਨੁਭਵ ਨਹੀਂ ਪੈਦਾ ਹੁੰਦਾ।

*ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥*

ਇਹ ਲੋਹਾ ਸੋਨਾ ਕਿਵੇਂ ਹੋਵੇ ? ਪਾਰਸ ਨੂੰ ਤਾਂ ਛੂੰਹਦਾ ਨਹੀਂ। ਸ਼ਬਦ ਨਾਲ ਮਨ ਜੁੜਦਾ ਨਹੀਂ ਤਾਂ ਮਨ ਮੈਲੇ ਦਾ ਮੈਲਾ ਹੀ ਰਹਿ ਜਾਏਗਾ, ਨਿਰਮਲ ਨਹੀਂ ਹੋ ਸਕਦਾ। ਮਨੁੱਖ ਦਾ ਕੁਝ ਅਜਿਹਾ ਸੁਭਾਅ ਹੈ ਕਿ ਜੋ ਬਾਹਰ ਪਿਆ ਹੈ, ਜੇਕਰ ਬਾਹਰੋਂ ਨਾ ਮਿਲੇ ਤਾਂ ਮਨੁੱਖ ਦੀ ਤਨ ਦੀ ਜ਼ਿੰਦਗੀ ਖ਼ਤਮ ਹੋ ਜਾਂਦੀ ਹੈ। ਤਨ ਨੂੰ ਜੋ ਕੁਝ ਵੀ ਚਾਹੀਦਾ ਹੈ ਬਾਹਰੋਂ ਮਿਲਦਾ ਹੈ। ਪਾਣੀ ਬਾਹਰੋਂ ਮਿਲੇਗਾ, ਭੋਜਨ ਬਾਹਰੋਂ ਮਿਲੇਗਾ, ਰਹਿਣ ਲਈ ਮਕਾਨ ਬਾਹਰੋਂ ਮਿਲੇਗਾ, ਵਰਤਣ ਲਈ ਧਨ-ਸੰਮਪਦਾ ਬਾਹਰੋਂ ਮਿਲੇਗੀ, ਪਰਿਵਾਰ ਦੇ ਸੰਬੰਧ ਬਾਹਰੋਂ ਜੁੜਨਗੇ, ਇਹ ਸਾਰਾ ਸਿਲਸਿਲਾ ਬਾਹਰੋਂ ਚਾਹੀਦਾ ਹੈ। ਜੇਕਰ ਕੋਈ ਸਰੀਰ ਦੇ ਅੰਦਰ ਮਕਾਨ ਲੱਭਣਾ ਚਾਹੇ ਤਾਂ ਉਸਨੂੰ ਸਿਆਣਾ ਥੋੜੀ ਆਖੋਗੇ। ਨਿਰੰਕਾਰ ਚਾਹੀਦਾ ਹੈ, ਬਾਹਰੋਂ ਨਹੀਂ ਮਿਲੇਗਾ, ਅੰਦਰੋਂ ਮਿਲੇਗਾ।

*ਸਭ ਕਿਛੁ ਘਰ ਮਹਿ ਬਾਹਰਿ ਨਾਹੀ॥*
*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥* (ਅੰਗ ੧੦੨)

ਬਾਹਰ ਬਹੁਤ ਕੁਝ ਲੱਭਣ ਵਿਚ ਮਨੁੱਖ ਸਫਲ ਹੋਇਆ ਹੈ। ਅੱਜ ਤੱਕ ਜੋ ਕੁਝ ਮਨੁੱਖ ਨੂੰ ਮਿਲਿਆ ਹੈ, ਬਾਹਰੋਂ ਮਿਲਿਆ ਹੈ। ਇਸ ਲਈ ਉਸਦਾ ਨਿਸ਼ਚਾ ਬਣ ਗਿਆ ਹੈ ਕਿ ਸ਼ਾਇਦ ਪ੍ਰਮਾਤਮਾ ਵੀ ਬਾਹਰੋਂ ਮਿਲੇ। ਕਿਸੇ ਗੁਫਾ ਵਿਚ, ਕਿਸੇ ਸਰੋਵਰ ਦੇ ਕਿਨਾਰੇ, ਫਿਰ ਮਨੁੱਖ ਦੌੜਦਾ ਹੈ। ਇਵੇਂ ਦੌੜਦਾ ਹੈ ਜਿਵੇਂ ਧਨ ਲੱਭਣ ਲਈ ਦੌੜਦਾ ਹੈ।

*ਬਾਹਰਿ ਟੋਲੈ ਸੋ ਭਰਮਿ ਭੁਲਾਹੀ॥*

ਪ੍ਰਮਾਤਮਾ ਮਿਲੇਗਾ ਅੰਦਰੋਂ, ਪ੍ਰਮਾਤਮਾ ਮਿਲੇਗਾ ਤੁਹਾਡੇ ਕੀਤੇ ਹੋਏ ਕਰਮਾਂ ਨਾਲ। ਕਰਮ ਬੀਜ ਹੈ। ਮੈਂ ਬੀਜ ਅੱਜ ਬੋਇਆ, ਅੱਜ ਤਾਂ ਫਲ ਕੋਈ ਨਹੀਂ, ਮੈਂ ਅੰਬ ਦਾ ਬੂਟਾ ਲਾਇਆ, ਅੱਜ ਤਾਂ ਅੰਬ ਕੋਈ ਨਹੀਂ। ਕੋਈ ਬੀਜ ਪੰਜ-ਦੱਸ ਦਿਨਾਂ ਵਿਚ ਫਲੀਭੂਤ ਹੁੰਦਾ ਹੈ, ਕੋਈ ਬੀਜ ਪੰਜ-ਦੱਸ ਮਹੀਨਿਆਂ ਵਿਚ ਫਲੀਭੂਤ ਹੁੰਦਾ ਹੈ, ਕੋਈ ਬੀਜ ਪੰਜ ਦੱਸ ਸਾਲਾਂ ਵਿਚ ਫਲੀਭੂਤ ਹੁੰਦਾ ਹੈ। ਕਰਮ ਅਸੀਂ ਰੋਜ਼-ਰੋਜ਼ ਕਰਦੇ ਜਾ ਰਹੇ ਹਾਂ, ਬੀਜ ਅਸੀਂ ਰੋਜ਼-ਰੋਜ਼ ਬੋਂਦੇ ਜਾ ਰਹੇ ਹਾਂ ਅਤੇ ਜੀਵਨ ਰੋਜ਼-ਰੋਜ਼ ਛੋਟਾ ਹੁੰਦਾ ਜਾ ਰਿਹਾ ਹੈ। ਇਕ ਦਿਨ ਜੀਵਨ ਦਾ ਅੰਤ ਹੋ ਜਾਂਦਾ ਹੈ ਤੇ ਬੋਏ ਹੋਏ ਬੀਜ ਰਹਿ ਜਾਂਦੇ ਹਨ। ਮੈਂ ਜੋ ਬੀਜਿਆ, ਮੈਂ ਖਾਵਾਂਗਾ, ਮੇਰੇ ਭਰਾ ਨੇ ਜੋ ਬੀਜਿਆ, ਉਹ ਖਾਏਗਾ, ਮੇਰੇ ਪੁੱਤ ਨੇ ਜੋ ਬੀਜਿਆ, ਉਹ ਖਾਏਗਾ, ਮੇਰੇ ਪਿਤਾ ਜੀ ਨੇ ਜੋ ਬੀਜਿਆ, ਉਹ ਖਾਣਗੇ।



*ਆਪਿ ਬੀਜਿ ਆਪੇ ਹੀ ਖਾਇ॥*

(ਅੰਗ ੨੫)

ਕਰਮਾਂ ਦੇ ਬੀਜਾਂ ਨੂੰ ਦੋ ਤਰ੍ਹਾਂ ਦੇ ਫਲ ਲੱਗਦੇ ਹਨ - ਸ਼ੁੱਭ ਕਰਮ, ਅਸ਼ੁੱਭ ਕਰਮ। ਇਹ ਦੋ ਬੀਜ ਹਨ। ਫਲ ਵੀ ਦੋ ਕਿਸਮਾਂ ਦੇ ਹਨ - ਦੁੱਖ ਅਤੇ ਸੁੱਖ। ਜਿਵੇਂ ਫਲ ਮਿੱਠੇ ਹੁੰਦੇ ਹਨ, ਕੋਈ ਬਹੁਤ ਮਿੱਠੇ ਹੁੰਦੇ ਹਨ ਤੇ ਕੋਈ ਬਹੁਤ ਹੀ ਮਿੱਠੇ ਹੁੰਦੇ ਹਨ, ਇਸੇ ਤਰ੍ਹਾਂ ਦੁੱਖਾਂ ਦੇ ਫਲ ਕੁਝ ਛੋਟੇ ਦੁੱਖ, ਕੁਝ ਵੱਡੇ ਦੁੱਖ, ਕੁਝ ਬਹੁਤ ਵੱਡੇ ਦੁੱਖ, ਕੁਝ ਭਿਅੰਕਰ ਦੁੱਖ। ਮਿੱਠੇ ਫਲ ਵੀ ਹੁੰਦੇ ਹਨ, ਥੋੜੇ ਮਿੱਠੇ, ਜ਼ਿਆਦਾ ਮਿੱਠੇ, ਬਹੁਤ ਹੀ ਮਿੱਠੇ। ਸੁੱਖ ਮਿਲਿਆ ਹੈ, ਬਹੁਤ ਸੁੱਖ ਮਿਲਿਆ ਹੈ, ਮਹਾਨ ਸੁੱਖ ਮਿਲਿਆ ਹੈ, ਮਹਾਨ ਰੱਸ ਮਿਲਿਆ ਹੈ। ਦੁੱਖ ਤੇ ਸੁੱਖ ਇਹ ਦੋ ਬੀਜਾਂ ਤੋਂ ਪੈਦਾ ਹੁੰਦੇ ਹਨ, ਤੀਜੀ ਕਿਸਮ ਦਾ ਕੋਈ ਫਲ ਨਹੀਂ।

*ਮੈਲਾ ਮਲਤਾ ਇਹੁ ਸੰਸਾਰੁ॥*
*ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥ ੧॥ ਰਹਾਉ॥*

(ਅੰਗ ੧੧੫੮)

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਸਾਰੇ ਸੰਸਾਰ ਨੂੰ ਮੈਲਾ ਕਹਿੰਦੇ ਹਨ। ਇਸ ਮੈਲ ਦੇ ਵਿਚ ਜੋ ਨਿਰਮਲ ਰਹਿ ਰਿਹਾ ਹੈ, ਉਸ ਨੂੰ ਨਿਰਲੇਪ ਕਹਿੰਦੇ ਹਨ। ਮੈਂ ਕੱਲ ਅਰਜ਼ ਕਰ ਰਿਹਾ ਸੀ ਕਿ ਕਰਮ ਬੀਜ ਹੈ ਤੇ ਇਸਦੇ ਫਲ ਦੋ ਕਿਸਮਾਂ ਦੇ ਹੁੰਦੇ ਹਨ - ਦੁੱਖ ਅਤੇ ਸੁੱਖ। ਕਰਮ ਉਹ ਕਰੀ ਜਾ ਰਿਹਾ ਹੈ ਜਿਸਦੇ ਵਿਚ ਸਵਾਏ ਦੁੱਖਾਂ ਦੇ ਹੋਰ ਕੁਝ ਨਹੀਂ ਨਿਕਲਦਾ

ਤੇ ਮੰਗਦਾ ਸੁੱਖ ਹੈ। ਰੱਬੀ ਨਿਯਮ ਹੈ-

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*

(ਅੰਗ ੧੩੪)

ਫਿਰ ਆਪਣੇ ਦੁੱਖ ਲਈ ਕਿਸੇ ਨੂੰ ਦੋਸ਼ੀ ਵੀ ਨਾ ਠਹਿਰਾਈਂ। ਮਨੁੱਖ ਹਮੇਸ਼ਾ ਜੇ ਸੁੱਖ ਮਿਲ ਗਿਆ ਹੈ ਤਾਂ ਉਸਨੂੰ ਆਪਣੀ ਮਿਹਨਤ ਸਮਝਦਾ ਹੈ, ਆਪਣੀ ਘਾਲਣਾ, ਆਪਣੀ ਸਿਆਣਪ ਸਮਝਦਾ ਹੈ, ਪਰ ਜੇ ਦੁੱਖ ਮਿਲ ਗਿਆ ਤਾਂ ਦੂਜੇ ਉੱਤੇ ਕਸੂਰ ਕੋਈ ਨਾ ਕੋਈ ਆਇਦ ਕਰਦਾ ਹੈ। ਫਲਾਣੇ ਕਰਕੇ ਦੁੱਖ ਮਿਲਿਆ ਹੈ। ਫਲਾਣੇ ਦਾ ਸੰਜੋਗ ਹੋ ਸਕਦਾ ਹੈ। ਦੁੱਖ ਤੈਨੂੰ ਮਿਲਿਆ ਤੇਰੇ ਕਰਮਾਂ ਕਰਕੇ। ਇਸ ਲਈ ਸਾਹਿਬ ਕਹਿੰਦੇ ਹਨ ਕਿ ਭੁੱਲ ਕੇ ਵੀ ਕਿਸੇ ਨੂੰ ਦੋਸ਼ੀ ਨਾ ਠਹਿਰਾਈਂ।

ਦੋ ਉੱਘੇ ਵਿਦਵਾਨਾਂ ਨੇ ਕਰਮ ਫ਼ਿਲੋਸਫ਼ੀ ਦੀਆਂ ਜੜ੍ਹਾਂ ਉਖਾੜਨ ਦੀ ਕੋਸ਼ਿਸ਼ ਕੀਤੀ। ਇਕ ਡਾ: ਫ਼ਰਾਈਡ, ਇਕ ਕਾਰਲ ਮਾਰਕਸ। ਜਰਮਨੀ ਦੇ ਪ੍ਰਸਿੱਧ ਡਾ: ਫ਼ਰਾਈਡ ਨੇ ਐਲਾਨੀਆ ਕਹਿ ਦਿੱਤਾ ਕਿ 90% ਰੋਗ ਜੱਦੀ ਰੋਗ ਹੁੰਦੇ ਹਨ। ਮਾਂ-ਬਾਪ ਨੂੰ ਸ਼ੂਗਰ ਸੀ, ਅੱਗੋਂ ਬੱਚਿਆਂ ਨੂੰ ਵੀ ਸ਼ੂਗਰ। ਮਾਂ-ਬਾਪ ਦੀਆਂ ਅੱਖਾਂ ਕਮਜ਼ੋਰ ਸਨ, ਅੱਗੋਂ ਬੱਚਿਆਂ ਦੀਆਂ ਅੱਖਾਂ ਕਮਜ਼ੋਰ। ਮਾਂ-ਬਾਪ ਨੂੰ ਕੋਈ ਭਿਅੰਕਰ ਰੋਗ ਸੀ, ਅੱਗੋਂ ਬੱਚਿਆਂ ਨੂੰ ਵੀ। ਡਾ: ਫ਼ਰਾਈਡ ਨੇ ਕਹਿ ਦਿੱਤਾ ਕਿ ਮਨੁੱਖ ਦੇ ਸਰੀਰਕ ਰੋਗਾਂ ਲਈ 90% ਜ਼ਿੰਮੇਵਾਰ ਹਨ ਮਾਂ-ਬਾਪ। ਉਸ ਨੇ ਇਕ ਹੋਰ ਵੀ ਐਲਾਨ ਕੀਤਾ ਸੀ ਕਿ ਰੋਗੀ ਮਾਂ-ਬਾਪ ਕੋਲੋਂ ਬੱਚੇ ਪੈਦਾ ਕਰਨ ਦਾ ਹੱਕ ਖੋਹ ਲਉ। ਕਾਰਲ ਮਾਰਕਸ ਨੇ ਕਹਿ ਦਿੱਤਾ ਕਿ ਤੇਰੀਆਂ ਆਰਥਿਕ ਔਕੜਾਂ ਲਈ ਜ਼ਿੰਮੇਵਾਰ ਸਮਾਜ ਹੈ, ਤੂੰ ਨਹੀਂ ਹੈਂ। ਇਕ ਮਨੁੱਖ ਚੋਟੀ ਦਾ ਧਨਵਾਨ ਹੋ ਗਿਆ, ਇਸ ਲਈ ਤੂੰ ਨਿਰਧਨ ਰਹਿ ਗਿਆ। ਇਹਨਾਂ ਦੋਹਾਂ ਨੇ ਬਹੁਤ ਵੱਡੀ ਨਾਸਤਿਕਤਾ ਨੂੰ ਜਨਮ ਦਿੱਤਾ। ਮੇਰੇ ਸਰੀਰਕ ਰੋਗਾਂ ਲਈ ਮਾਂ-ਬਾਪ ਜ਼ਿੰਮੇਵਾਰ ਤੇ ਮੇਰੀਆਂ ਆਰਥਿਕ ਔਕੜਾਂ ਲਈ ਸਮਾਜ ਜ਼ਿੰਮੇਵਾਰ। ਫਿਰ ਮੈਂ ਤਾਂ ਨਿਰਦੋਸ਼ ਹਾਂ। ਇਸ ਖ਼ਿਆਲ ਦੇ ਨਾਲ ਉਸ ਸਮੇਂ ਬੇਸ਼ਤਰ ਨੌਜਵਾਨ ਬੱਚਿਆਂ ਦੇ ਮਨ ਵਿਚ ਮਾਂ-ਬਾਪ ਦਾ ਸਨਮਾਨ ਘੱਟ ਗਿਆ। ਇਸ ਖ਼ਿਆਲ ਦੇ ਨਾਲ ਦੁਨੀਆਂ ਦੇ ਜ਼ਿਆਦਾਤਰ ਮਜ਼ਦੂਰ ਕਿਸਾਨ ਅਮੀਰਾਂ ਦੇ ਖ਼ਿਲਾਫ਼ ਹੋ ਗਏ। ਗੁਰਬਾਣੀ ਬੁਲੰਦ ਆਵਾਜ਼ ਵਿਚ ਕਹਿੰਦੀ ਹੈ ਕਿ ਨਾ ਸਮਾਜ ਦੋਸ਼ੀ ਹੈ, ਨਾ ਮਾਂ-ਬਾਪ ਦੋਸ਼ੀ ਹਨ, ਤੂੰ ਦੋਸ਼ੀ ਹੈਂ। ਤੇਰੇ ਕਰਮ ਅਜਿਹੇ ਸਨ, ਉਹਨਾਂ ਕਰਕੇ ਮਾਂ-ਬਾਪ ਦਾ ਸੰਜੋਗ ਹੋਇਆ। ਕਿਸੇ ਨੂੰ ਦੋਸ਼ੀ ਨਾ ਠਹਿਰਾ।

ਤਨ ਦੀਆਂ ਸਾਰੀਆਂ ਲੋੜਾਂ ਬਾਹਰੋਂ ਪੂਰੀਆਂ ਹੁੰਦੀਆਂ ਹਨ। ਬਾਹਰ ਦਾ ਬਹੁਤ ਸਾਰਾ ਸਾਜ਼ੋ-ਸਾਮਾਨ ਕਰਮ ਤੇ ਕਿਰਤ ਨਾਲ ਪ੍ਰਾਪਤ ਹੁੰਦਾ ਹੈ। ਪ੍ਰਮਾਤਮਾ ਦੀ ਪ੍ਰਾਪਤੀ ਅੰਦਰੋਂ ਹੁੰਦੀ ਹੈ, ਬਾਹਰੋਂ ਨਹੀਂ। ਮੈਨੂੰ ਬਾਹਰੋਂ ਮਨ ਚਾਹਾ ਪ੍ਰਾਪਤ ਨਹੀਂ ਹੋ ਸਕਿਆ, ਇਸਨੂੰ ਕਹਿੰਦੇ ਹਨ ਪ੍ਰਸਥਿਤੀ ਠੀਕ ਨਹੀਂ ਹੈ। ਇਕ ਬੱਚੇ ਦਾ ਜਨਮ ਕਿਸੇ ਰਾਜੇ ਦੇ ਘਰ ਹੋ ਗਿਆ ਹੈ, ਉਹ

ਬੱਚਾ ਜਨਮ ਤੋਂ ਹੀ ਅਰਬਾਂ-ਪਤੀ, ਜਨਮ ਤੋਂ ਹੀ ਵਧੀਆ ਤੋਂ ਵਧੀਆ ਉਸਨੂੰ ਮਹਿਲ ਮਿਲ ਗਿਆ। ਇਸਨੇ ਹੁਣ ਤਾਂ ਕੁਝ ਵੀ ਨਹੀਂ ਕੀਤਾ। ਇਹ ਕੀ ਹੈ ? ਇਹ ਪ੍ਰਾਲਬਧ ਪ੍ਰਸਥਿਤੀ ਹੈ, ਇਹ ਪਿਛਲੇ ਬੋਏ ਹੋਏ ਕਰਮ ਹਨ। ਇਹ ਪੂਰਬਲਾ ਦਾਨ ਹੈ, ਫਲੀਭੂਤ ਹੋਇਆ ਹੈ। ਪੂਰਬਲਾ ਗਿਆਨ ਹੁੰਦਾ ਤਾਂ ਜਨਮ ਤੋਂ ਇਹ ਬ੍ਰਹਮ ਗਿਆਨੀ ਵੀ ਹੋ ਸਕਦਾ ਸੀ। ਬੜੇ ਛੋਟੇ ਛੋਟੇ ਮਾਸੂਮ ਬੱਚੇ ਧਾਰਮਿਕ ਹੁੰਦੇ ਹਨ। ਪ੍ਰਮਾਤਮਾ ਅੰਦਰੋਂ ਮਿਲਦਾ ਹੈ ਤੇ ਜੇਕਰ ਪ੍ਰਮਾਤਮਾ ਦੀ ਪ੍ਰਾਪਤੀ ਅੰਦਰੋਂ ਨਹੀਂ ਹੋਈ ਤਾਂ ਮਨੋ-ਸਥਿਤੀ ਠੀਕ ਨਹੀਂ ਸੀ। ਮਨੋ-ਸਥਿਤੀ ਠੀਕ ਕਿਉਂ ਨਹੀਂ ? ਕਿਉਂਕਿ ਮਨ ਮੈਲਾ ਹੈ।

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ॥*

(ਅੰਗ ੫੫੮)

ਤਨ ਦੇ ਸਾਫ਼ ਕਰਨ ਨਾਲ ਕਿਤੇ ਮਨ ਸਾਫ਼ ਹੋ ਜਾਂਦਾ ਤਾਂ ਮਸਲਾ ਹੱਲ ਹੋ ਜਾਣਾ ਸੀ। ਮਨ ਮੈਲਾ ਹੈ, ਇਸ ਬੰਦੇ ਦਾ ਦਾਨ ਵੀ ਮੈਲਾ ਹੋਵੇਗਾ। ਉਸਦੇ ਵਿਚ ਹੰਕਾਰ ਦੀ ਬਦਬੂ ਹੋਵੇਗੀ। ਮਨ ਮੈਲਾ ਹੈ, ਇਸ ਬੰਦੇ ਦੀ ਸੇਵਾ ਵੀ ਮੈਲੀ ਹੋਵੇਗੀ। ਸੇਵਾ ਵਿਚ ਵੀ ਹੰਕਾਰ ਦੀ ਬਦਬੂ ਹੋਵੇਗੀ। ਰਵਿਦਾਸ ਜੀ ਕਹਿੰਦੇ ਹਨ-

*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*
*ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥*
*ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥*



(ਅੰਗ ੯੭੪)

ਮੈਂ ਮਾੜਾ ਮੋਟਾ ਕਵੀ ਨਹੀਂ, ਬਹੁਤ ਵੱਡਾ ਕਵੀ ਹਾਂ। ਬੜੀ ਉੱਚੀ ਜਾਤ ਹੈ ਮੇਰੀ। ਮੈਂ ਬੜਾ ਵਿਦਵਾਨ ਹਾਂ। 108 ਉਪਨਿਸ਼ਦਾਂ ਦੇ ਨਾਲ ਜੁੜ ਕੇ ਮੈਂ ਵੇਦ ਵੀ ਪੜ੍ਹੇ ਹਨ। ਵਿਦਿਆ ਵੀ ਮਨੁੱਖ ਨੂੰ ਹੰਕਾਰੀ ਬਣਾ ਦਿੰਦੀ ਹੈ। ਜੇਕਰ ਮਨ ਮੈਲਾ ਹੈ ਤਾਂ ਗਿਆਨ ਵੀ ਮਨੁੱਖ ਨੂੰ ਹੰਕਾਰੀ ਬਣਾ ਦਿੰਦਾ ਹੈ। ਦੋ ਲਫ਼ਜ਼ ਮੈਂ ਹੋਰ ਦੁਹਰਾ ਦੇਵਾਂ, ਗੁਣਾਂ ਦੇ ਆਸਰੇ 'ਤੇ ਹੀ ਹੰਕਾਰ ਚੱਲ ਸਕਦਾ ਹੈ, ਔਗੁਣਾਂ ਦੇ ਆਸਰੇ 'ਤੇ ਨਹੀਂ ਚੱਲ ਸਕਦਾ। ਇਕ ਬੰਦਾ ਮਾਣ ਕਰ ਸਕਦਾ ਹੈ ਕਿ ਮੈਂ ਮਾੜਾ ਮੋਟਾ ਦਾਨੀ ਨਹੀਂ, ਬਹੁਤ ਵੱਡਾ ਦਾਨੀ ਹਾਂ, ਪਰ ਇਕ ਮਨੁੱਖ ਇਹ ਕਿਸ ਤਰ੍ਹਾਂ ਮਾਣ ਕਰੇਗਾ ਕਿ ਮੈਂ ਮਾੜਾ ਮੋਟਾ ਬੇਈਮਾਨ ਨਹੀਂ, ਬਹੁਤ ਵੱਡਾ ਬੇਈਮਾਨ ਹਾਂ।

ਸਮਾਜ ਔਗੁਣਹਾਰੇ ਨੂੰ ਨੀਵੇਂ ਤੋਂ ਨੀਵਾਂ ਮੰਨਦਾ ਹੈ। ਹੰਕਾਰ ਉਸਦਾ ਖੜਾ ਨਹੀਂ ਹੋ ਸਕਦਾ। ਹੰਕਾਰ ਤੋਂ ਕੋਈ ਹੋਰ ਬਹੁਤ ਵੱਡੀ ਮੈਲ ਨਹੀਂ।

*ਨਿਮਖ ਨਿਮਖ ਕਰਿ ਸਰੀਰੁ ਕਟਾਵੈ॥*
*ਤਉ ਭੀ ਹਉਮੈ ਮੈਲੁ ਨ ਜਾਵੈ॥*

(ਅੰਗ ੨੬੫)

ਗੁਣਾਂ ਕਰਕੇ ਇਹ ਮੈਲ ਹੋਰ ਵੱਧ ਜਾਂਦੀ ਹੈ। ਸਤਿਗੁਰੂ ਕਹਿੰਦੇ ਹਨ-

*ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ॥*

(ਅੰਗ ੩੬੮)

ਖੂਹ ਜੋੜਿਆ ਹੈ ਅਤੇ ਰਾਜਸਥਾਨ ਵਿਚ ਜਿਥੇ ਵੀ ਪਾਣੀ ਬੜਾ ਡੂੰਘਾ ਹੈ, ਉਥੇ ਹੱਲ ਚਲਾਉਣੇ ਬੜੇ ਔਖੇ ਸਨ। ਉਥੇ ਮਸ਼ਕਾਂ ਦੇ ਰਾਹੀਂ ਪਾਣੀ ਕੱਢਦੇ ਸਨ। ਖੂਹ ਜੋੜਿਆ। ਖੂਹ ਦੇ ਨਾਲ ਬੈਲ ਜੋੜਿਆ ਧਰਤੀ ਨੂੰ ਸਿੰਜਣ ਲਈ। ਧਰਤੀ ਦੇ ਜਿਹੜੇ ਬੂਟੇ ਹਨ, ਉਹਨਾਂ ਨੂੰ ਸਿੰਜਣ ਲਈ। ਸ਼ਾਮ ਦਾ ਸਮਾਂ ਹੋਇਆ ਤਾਂ ਕਿਸਾਨ ਆਪ ਵੀ ਥੱਕ ਗਿਆ, ਬੱਲਦ ਵੀ ਥੱਕ ਗਿਆ। ਹੱਲ ਨਾਲੋਂ ਬੱਲਦ ਨੂੰ ਖੋਲ੍ਹ ਦਿੱਤਾ। ਬੰਨ੍ਹਣਾ ਭੁੱਲ ਗਿਆ ਤੇ ਬੈਲ ਉਹਨਾਂ ਵੇਲਾਂ ਨੂੰ ਖਾ ਗਿਆ ਜਿਸਦੇ ਵਿਚ ਸਾਰਾ ਦਿਨ ਪਾਣੀ ਲਾਉਂਦੇ ਰਹੇ ਹਨ। ਵੇਲਾਂ ਫਲ ਤੱਕ ਪਹੁੰਚਣ, ਫੁੱਲ ਤੱਕ ਪਹੁੰਚਣ, ਬੈਲ ਖਾ ਗਏ। ਜਿਸ ਬੈਲ ਦੇ ਰਾਹੀਂ ਪਾਣੀ ਕੱਢਦੇ ਰਹੇ, ਉਸ ਬੈਲ ਨੇ ਹੀ ਸੱਤਿਆਨਾਸ ਕਰ ਦਿੱਤਾ।

ਮਨ ਦੀ ਪ੍ਰੇਰਨਾ ਨਾਲ ਗੁਰਦੁਆਰੇ ਆਇਆ। ਮਨ ਦੀ ਪ੍ਰੇਰਨਾ ਨਾਲ ਵਿਅਰਥ ਬੋਲਣ ਲੱਗ ਪਿਆ। ਮਨ ਦੀ ਪ੍ਰੇਰਨਾ ਨਾਲ ਦਾਨ ਕੀਤਾ, ਫਿਰ ਮਨ ਦੀ ਪ੍ਰੇਰਨਾ ਨਾਲ ਹੀ ਬੇਈਮਾਨੀ ਕਰਨ ਲੱਗ ਪਿਆ। ਪਾਠ ਕੀਤਾ, ਪੂਜਾ ਕੀਤੀ, ਸਤਿਸੰਗ ਕੀਤਾ, ਮਿਹਨਤ ਕੀਤੀ। ਦਿਨ ਭਰ ਸੰਜਮ ਰੱਖਿਆ ਨਹੀਂ। ਮਨ ਦਾ ਧਿਆਨ ਕੀਤਾ ਨਹੀਂ। ਖੁੱਲ੍ਹਾ ਛੱਡ ਦਿੱਤਾ, ਸ਼ਾਮ ਤੱਕ ਇਕ ਵੀ ਨਹੀਂ ਰਹਿਣਾ। ਕਹਿੰਦਾ ਹੈ ਦੋ ਪਾਠ ਮੈਂ ਸੁਖਮਨੀ ਸਾਹਿਬ ਦੇ ਕੀਤੇ ਹਨ, ਮੂਰਖਾ, ਤੇਰੇ ਚਿਹਰੇ ਉੱਤੇ ਇਕ ਪੰਗਤੀ ਦੀ ਛਾਪ ਵੀ ਨਹੀਂ ਮਿਲਦੀ। ਸਾਰਾ ਕੀਤਾ ਹੋਇਆ ਗਿਆ।

ਬਾਹਰੋਂ ਕੁਝ ਪ੍ਰਾਪਤ ਨਹੀਂ ਹੋਇਆ, ਪ੍ਰਸਥਿਤੀ ਠੀਕ ਨਹੀਂ। ਅੰਦਰੋਂ ਕੁਝ ਪ੍ਰਾਪਤ ਨਹੀਂ ਹੋਇਆ, ਮਨੋ-ਸਥਿਤੀ ਠੀਕ ਨਹੀਂ। ਪਦਾਰਥ ਬਾਹਰੋਂ ਮਿਲੇਗਾ, ਪ੍ਰਮਾਤਮਾ ਅੰਦਰੋਂ ਮਿਲੇਗਾ। ਬਾਹਰ ਦੀਆਂ ਲੋੜਾਂ ਦੀ ਪੂਰਤੀ ਬਾਹਰੋਂ ਹੋਵੇਗੀ। ਸਮਾਧੀ ਅੰਦਰੋਂ ਜੁੜੇਗੀ, ਮਹਾਂ ਰੱਸ ਅੰਦਰੋਂ ਮਿਲੇਗਾ। ਮਨੋ-ਸਥਿਤੀ ਠੀਕ ਨਹੀਂ ਹੈ, ਇਸ ਸਥਿਤੀ ਦੀ ਸਮਝ ਗੁਰੂ ਨਾਨਕ ਦਿੰਦੇ ਹਨ।

ਦੂਜਾ, ਮਨ ਚੁੱਪ ਹੀ ਨਹੀਂ ਕਰਦਾ। ਜਦੋਂ ਚੁੱਪ ਹੀ ਨਹੀਂ ਕਰਦਾ ਫਿਰ ਕੌਣ ਕਿਸਨੂੰ ਸੁਣੇ। ਮਨ ਸ੍ਰੋਤਾ ਨਹੀਂ ਬਣਦਾ। ਬੋਲਣ ਲੱਗਿਆਂ ਧਿਆਨ ਦੂਜੇ 'ਤੇ ਰੱਖਣਾ ਪੈਂਦਾ ਹੈ। ਸੁਣਨ ਲੱਗਿਆਂ ਧਿਆਨ ਆਪਣੇ ਕੋਲ ਹੋਣਾ ਚਾਹੀਦਾ ਹੈ। ਜਿਸਦਾ ਧਿਆਨ ਆਪਣੇ ਕੋਲ ਨਹੀਂ, ਸੁਣ ਨਹੀਂ ਸਕਦਾ। ਜੋ ਧਿਆਨ ਦੂਜੇ 'ਤੇ ਨਹੀਂ ਰੱਖ ਸਕਿਆ, ਸੁਣਾ ਵੀ ਨਹੀਂ ਸਕੇਗਾ। ਮਨ ਦੀ ਆਦਤ ਬੋਲਣ ਦੀ ਹੈ, ਸੁਣਨ ਦੀ ਆਦਤ ਹੀ ਨਹੀਂ। ਬਹੁਤਾ ਇਹ ਫ਼ਜ਼ੂਲ ਬੋਲਦਾ ਹੈ। ਮਨ ਦੇ ਵਿਚ ਵਿਚਾਰ ਚੱਲਦੇ ਪਏ ਹਨ ਤਾਂ ਫਿਰ ਮਨ ਕਿਵੇਂ ਸੁਣੇ।

ਬੋਲਣਾ ਬੜਾ ਆਸਾਨ ਹੈ ਅਤੇ ਸੁਣਨਾ ਬੜਾ ਕਠਿਨ ਹੈ। ਜੇਕਰ ਮਨੁੱਖ ਗੁਰੂ ਦਾ ਸ਼ਬਦ ਸੁਣ ਲਵੇ ਤਾਂ–

*ਨਾਨਕ ਭਗਤਾ ਸਦਾ ਵਿਗਾਸੁ ॥*
*ਸੁਣਿਐ ਦੂਖ ਪਾਪ ਕਾ ਨਾਸੁ ॥*

(ਜਪੁਜੀ ਸਾਹਿਬ)

ਸਾਰੇ ਪਾਪ ਨਾਸ਼ ਹੋ ਜਾਣਗੇ। ਤੀਜਾ, ਮਨ ਤ੍ਰਿਪਤ ਹੀ ਨਹੀਂ ਹੁੰਦਾ। ਮਹਾਰਾਜ ਕਹਿੰਦੇ ਹਨ ਕਿ ਮਨ ਇੰਨਾ ਮੈਲਾ ਹੈ ਕਿ ਇਹ ਜਿਸ ਪਵਿੱਤਰ ਚੀਜ਼ ਨੂੰ ਵੀ ਛੂਹੇ, ਮੈਲੀ ਹੋ ਜਾਂਦੀ ਹੈ। ਸਤਿਗੁਰੂ ਕਹਿੰਦੇ ਹਨ–

*ਅੰਨ ਦੇਵਤਾ ਪਾਣੀ ਦੇਵਦਾ ਬੈਸੰਤਰੁ ਦੇਵਤਾ ਲੂਣ*

ਇਹਨਾਂ ਸਾਰੀ ਸਮਾਜਕ ਸਮੱਗਰੀ ਦੇ ਵਿਚ ਦਿਵਯ ਸ਼ਕਤੀ ਹੈ। ਸਾਰੇ ਸਮਾਜ ਦਾ ਜੀਵਨ ਇਹਨਾਂ 'ਤੇ ਹੀ ਖੜਾ ਹੈ।

*ਪੰਜਵਾ ਪਾਇਆ ਘਿਰਤੁ ਤਾ ਹੋਆ ਪਾਕੁ ਪਵਿਤੁ ॥*

ਪਾਕ ਕਹਿੰਦੇ ਹਨ ਪਵਿਤਰ ਨੂੰ। ਇਹ ਪਾਕ ਸ਼ਬਦ ਸੰਸਕ੍ਰਿਤੀ ਦਾ ਹੈ। ਉਸ ਸਾਰੀ ਸਾਜ਼ੋ ਸਮੱਗਰੀ ਵਿਚ ਘਿਉ ਪਾਇਆ ਗਿਆ। ਇਸ ਤਰ੍ਹਾਂ ਭੋਜਨ ਪਵਿੱਤਰ ਬਣ ਗਿਆ।

*ਪਾਪੀ ਸਿਉ ਤਨੁ ਗਡਿਆ*

ਇਸ ਅਪਵਿੱਤਰ ਤਨ ਦੇ ਅੰਦਰ ਪਾਇਆ ਗਿਆ ਤਾਂ ਮਲੀਨ ਹੋ ਗਿਆ।

*ਥੁਕਾ ਪਈਆ ਤਿਤੁ ॥*

(ਅੰਗ ੪੭੩)

ਉਸ ਖਾਧੇ ਹੋਏ ਭੋਜਨ ਦੇ ਨਿਕਾਸ ਨੂੰ ਦੇਖਕੇ ਮੂੰਹ 'ਚੋਂ ਥੁੱਕ ਨਿਕਲੀ। ਤਨ ਇੰਨਾ ਮੈਲਾ ਹੈ ਕਿ ਇਹ ਪਾਣੀ ਨੂੰ ਮੈਲਾ ਕਰ ਦਿੰਦਾ ਹੈ। ਇਹ ਅੰਨ ਨੂੰ ਮੈਲਾ ਕਰ ਦਿੰਦਾ ਹੈ। ਇਹ ਘਿਉ ਨੂੰ ਮੈਲਾ ਕਰ ਦਿੰਦਾ ਹੈ। ਇਹ ਲੂਣ ਨੂੰ ਮੈਲਾ ਕਰ ਦਿੰਦਾ ਹੈ। ਹਰ ਪਦਾਰਥ ਸਰੀਰ ਦੇ ਅੰਦਰ ਜਾ ਕੇ ਮੈਲ ਬਣ ਜਾਂਦਾ ਹੈ। ਸਰੀਰ ਇੰਨਾ ਮੈਲਾ ਹੈ ਕਿ ਬਾਹਰ ਖਲੜੀ ਨੂੰ ਸਾਫ਼ ਕਰ ਸਕਦੇ ਹਾਂ, ਪਰ ਅੰਦਰ ਦੁਰਗੰਧ ਹੈ। ਮਨ ਵਿਚਾਰਾਂ ਕਰਕੇ ਮੈਲਾ ਹੈ। ਮਨ ਦੀ ਮੈਲ ਹੈ ਗ਼ਲਤ ਵਿਚਾਰ, ਗ਼ਲਤ ਯਾਦਾਂ। ਇਹ ਗ਼ਲਤ ਯਾਦਾਂ ਕਿਵੇਂ ਧੁੱਲਣਗੀਆਂ ? ਇਹ ਪ੍ਰਭੂ ਦੀ ਯਾਦ ਨਾਲ ਧੁੱਲਣਗੀਆਂ। ਇਹ ਗ਼ਲਤ ਵਿਚਾਰ ਕਿਵੇਂ ਮਿਟਣਗੇ ? ਇਹ ਗੁਰਬਾਣੀ ਦੀ ਵਿਚਾਰ ਨਾਲ ਧੁੱਲਣਗੇ।

*ਬ੍ਰਹਮੁ ਬੀਚਾਰ ਬੀਚਾਰੇ ਕੋਇ ॥*
*ਨਾਨਕ ਤਾ ਕੀ ਪਰਮ ਗਤਿ ਹੋਇ ॥*

(ਅੰਗ ੯੦੦)

ਧੰਨ ਗੁਰੂ ਨਾਨਕ ਸਾਹਿਬ ਅਜਿਹਾ ਵੀ ਕਹਿੰਦੇ ਹਨ ਕਿ ਗੁਰੂ, ਨਾਰਾਇਣ ਤੇ ਗੁਰੂ ਨਾਰਾਇਣ ਦੀ ਵੀਚਾਰ ਇਹ ਤਿੰਨੇ ਚੀਜ਼ਾਂ ਅਮਰ ਵੱਸ ਹੋ ਗਈਆਂ।

*ਥਿਰੁ ਨਾਰਾਇਣੁ ਥਿਰੁ ਗੁਰੁ ਥਿਰੁ ਸਾਚਾ ਬੀਚਾਰੁ॥*

(ਅੰਗ ੯੩੪)

ਹਰ ਸਮੇਂ ਗੁਰੂ ਹੁੰਦਾ ਹੈ, ਹਰ ਸਮੇਂ ਪ੍ਰਭੂ ਹੁੰਦਾ ਹੈ, ਕਿਉਂਕਿ ਪ੍ਰਭੂ ਦਾ ਇਕ ਰੂਪ ਹੈ ਗੁਰੂ ਤੇ ਗੁਰੂ ਦਾ ਇਕ ਰੂਪ ਹੈ ਪ੍ਰਭੂ। ਲੋਕੀ ਹਮੇਸ਼ਾ ਅਜਿਹਾ ਸਮਝਦੇ ਹਨ ਕਿ ਗੁਰੂ ਅਲੱਗ ਹੈ ਤੇ ਪ੍ਰਮਾਤਮਾ ਅਲੱਗ ਹਨ। ਤਰਕ ਵੀ ਖੜੀ ਹੋਵੇਗੀ ਕਿ ਜੇ ਅਲੱਗ ਨਹੀਂ ਹਨ ਤਾਂ ਫਿਰ ਦੋ ਨਾਮ ਕਿਉਂ ਹਨ ?

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਪਾਰਬ੍ਰਹਮ ਦੇ ਵਿਚ ਤੇ ਗੁਰੂ ਵਿਚ ਭੇਦ ਨਹੀਂ। ਵਿਆਪਕ ਹੈ ਪਾਰਬ੍ਰਹਮ। ਧਾਰਮਿਕ ਮਨੋਵਿਗਿਆਨੀ ਅਜਿਹਾ ਕਹਿੰਦੇ ਹਨ ਕਿ ਮਨੁੱਖ ਪੂਰਨ ਤੌਰ 'ਤੇ ਉਦੋਂ ਪ੍ਰਾਰਥਨਾ ਅਰਾਧਨਾ ਕਰਦਾ ਹੈ ਜਦੋਂ ਸਾਰਿਆਂ ਤੋਂ ਨਿਰਾਸ਼ ਹੋ ਜਾਏ। ਪਿਤਾ ਤੋਂ ਨਿਰਾਸ਼ ਹੋ ਗਿਆ, ਪੁੱਤਰਾਂ ਤੋਂ ਨਿਰਾਸ਼ ਹੋ ਗਿਆ, ਭਰਾਵਾਂ ਤੋਂ ਨਿਰਾਸ਼ ਹੋ ਗਿਆ। ਹੁਣ ਕੋਈ ਸਹਾਰਾ ਦੇਣ ਨੂੰ ਤਿਆਰ ਨਹੀਂ, ਉਦੋਂ ਫਿਰ ਮਨੁੱਖ ਪੂਰਨ ਤੌਰ 'ਤੇ ਪ੍ਰਮਾਤਮਾ ਦੀ ਟੇਕ ਫੜਦਾ ਹੈ। ਉਸ ਤੋਂ ਪਹਿਲਾਂ ਫੜਦਾ ਤਾਂ ਹੈ ਪਰ ਡਾਵਾਂ-ਡੋਲ ਰਹਿੰਦਾ ਹੈ। ਇਸ ਲਈ ਕਹਿੰਦੇ ਹਨ ਕਿ ਸਾਰਿਆਂ ਤੋਂ ਨਿਰਾਸ਼ ਹੋ ਕੇ ਉਸ ਦੀ ਆਸ ਹੈ। ਜਿਹੜਾ ਪਹਿਲਾਂ ਸਾਰਿਆਂ ਤੋਂ ਨਿਰਾਸ਼ ਹੋ ਕੇ ਉਸ ਇਕ ਦੀ ਆਸ ਫੜਦਾ ਹੈ, ਜੀਵਨ ਵਿਚ ਉਹ ਕਦੀ ਨਿਰਾਸ਼ਾ ਦਾ ਮੂੰਹ ਦੇਖਦਾ ਨਹੀਂ। ਜਿਹੜਾ ਪਰਿਵਾਰ ਦੀ ਆਸ, ਮਿੱਤਰਾਂ ਦੀ ਆਸ, ਪੁੱਤਰਾਂ ਦੀ ਆਸ, ਧਨ-ਸੰਮਪਦਾ ਦੀ ਆਸ ਕਰਦਾ ਹੈ, ਜ਼ਿੰਦਗੀ ਵਿਚ ਸੈਂਕੜੇ ਵਾਰੀ ਨਿਰਾਸ਼ਾ ਦਾ ਮੂੰਹ ਦੇਖਦਾ ਹੈ। ਉਸਨੂੰ ਪਤਾ ਚੱਲ ਜਾਏਗਾ ਕਿ ਮਿੱਤਰ ਕੰਮ ਨਹੀਂ ਆਉਂਦਾ। ਉਹ ਕੰਮ ਆਉਣਾ ਵੀ ਚਾਹੁੰਦਾ ਸੀ, ਪਰ ਦੁੱਖ ਇੰਨਾ ਗਹਿਰਾ ਸੀ ਕਿ ਮਿੱਤਰ ਦੂਰ ਨਹੀਂ ਕਰ ਸਕਿਆ।

*ਕਬੀਰ ਆਸਾ ਕਰੀਐ ਰਾਮ ਕੀ ਅਵਰੈ ਆਸ ਨਿਰਾਸ॥* (ਅੰਗ ੧੩੬੯)

ਪਰ ਜਿਹੜੇ ਕਹਿੰਦੇ ਹਨ ਕਿ ਠੀਕ ਹੈ ਰੱਬ ਤਾਂ ਹੈ ਹੀ, ਪਰ ਸਾਡੇ ਕੋਲ ਧਨ-ਸੰਮਪਦਾ ਵੀ ਹੈ, ਭੈਣ-ਭਰਾ ਵੀ ਹਨ, ਪੁੱਤਰ ਵੀ ਹਨ, ਪਤਨੀ ਵੀ ਹੈ, ਪਤੀ ਵੀ ਹੈ, ਅਸੀਂ ਕੀ ਕਰਨੀ ਹੈ ? ਗੁਸਤਾਖ਼ੀ ਮਾਫ਼, ਜਦੋਂ ਕੋਈ ਅਜਿਹੀ ਬਿਪਤਾ ਪੈ ਜਾਵੇ, ਅਜਿਹਾ ਦੁੱਖ ਆ ਜਾਵੇ ਤਾਂ ਨਾ ਪਤਨੀ ਮਦਦ ਕਰ ਸਕਦੀ ਹੈ, ਨਾ ਪਤੀ, ਨਾ ਧਨ ਮਦਦ ਕਰ ਸਕਦਾ ਹੈ, ਨਾ ਪਰਿਵਾਰ ਤੇ ਜਦੋਂ ਚਾਰੇ ਪਾਸੇ ਤੋਂ ਨਿਰਾਸ ਹੁੰਦਾ ਹੈ, ਉਦੋਂ ਫਿਰ ਆਸਰਾ ਲੱਭਦਾ ਹੈ ਪ੍ਰਮਾਤਮਾ ਦਾ।

ਇਕ ਜੈਨੀ ਸਾਧੂ ਮੈਨੂੰ ਕਹਿਣ ਲੱਗਾ ਮਸਕੀਨ ਜੀ ! ਧਰਮ ਤੋ ਜਗਤ ਮੇਂ ਬਹੁਤ ਸੇ ਹੈਂ, ਪਰ ਜੋ ਅਹਿੰਸਾ ਹੈ, ਪਰਮੋ ਧਰਮ ਹੈ। ਮੇਰੇ ਕੋਲੋਂ ਵੀ ਰਿਹਾ ਨਹੀਂ ਗਿਆ। ਮੈਂ ਕਿਹਾ ਸੰਤ ਜੀ ! ਅਹਿੰਸਾ ਪਰਮ ਧਰਮ ਨਹੀਂ ਹੈ, ਧਰਮ ਕਾ ਇਕ ਛੋਟਾ ਸਾ ਅੰਗ ਹੈ। ਇਸ ਉਤੇ ਮੈਂ ਉਦਾਹਰਨ ਦਿੱਤੀ ਕਿ ਜਿਵੇਂ ਉਂਗਲ ਮੇਰੇ ਸਰੀਰ ਦਾ ਇਕ ਅੰਗ ਹੈ। ਇਕ ਉਂਗਲ ਤੋਂ ਬਿਨਾ ਵੀ ਸਰੀਰ ਹੋ ਸਕਦਾ ਹੈ। ਮੈਨੂੰ ਕਹਿੰਦੇ ਹਨ, ਮਸਕੀਨ ਜੀ ! ਤੁਹਾਡੇ ਨਾਲ ਵਿਚਾਰ ਕਰਦਿਆਂ-ਕਰਦਿਆਂ ਮੇਰੀ ਸਿਰ ਦਰਦ ਸ਼ੁਰੂ ਹੋ ਗਈ। ਬਟੂਏ ਵਿਚੋਂ ਉਹਨਾਂ ਨੇ ਦਵਾਈ ਕੱਢੀ ਤੇ ਪਾਣੀ ਨਾਲ ਉਹ ਦਵਾਈ ਖਾਧੀ। ਮੈਂ ਕਿਹਾ ਸੰਤ ਜੀ, ਇਹ ਕੀ ਖਾਧਾ ? ਕਹਿੰਦੇ ਕਾਫ਼ੀ ਦਿਨਾਂ ਦਾ ਨਜ਼ਲਾ ਹੈ, ਤੁਹਾਡੇ ਨਾਲ ਬਹਿਸ ਕਰਦਿਆਂ ਸਿਰ ਜ਼ਿਆਦਾ ਦੁੱਖਣ ਲੱਗ ਪਿਆ ਹੈ, ਇਸ ਲਈ ਦਵਾਈ ਖਾਧੀ ਹੈ। ਮੈਂ ਕਿਹਾ ਨਜ਼ਲੇ ਜ਼ੁਕਾਮ ਦੇ ਕੀਟਾਣੂ ਹੁੰਦੇ ਹਨ, ਜੀਵ ਹੁੰਦੇ ਹਨ। ਜਿਹੜੀ ਤੁਸੀਂ ਦਵਾਈ ਖਾਧੀ ਹੈ, ਉਸ ਨਾਲ ਉਹ ਜੀਵ ਮਰ ਜਾਣਗੇ, ਬੜੀ ਜੀਵ ਹੱਤਿਆ ਕੀਤੀ ਹੈ ਤੁਸੀਂ। ਕੁਝ ਅਜਿਹੇ ਕੀਟਾਣੂ ਹਨ, ਜੋ ਸਰੀਰ ਲਈ ਹਾਨੀਕਾਰਕ ਹਨ, ਦਵਾਈ ਦੇ ਕੇ ਉਹਨਾਂ ਨੂੰ ਮਾਰਨਾ ਪੈਂਦਾ ਹੈ ਤੇ ਕੁਝ ਅਜਿਹੇ ਮਨੁੱਖ ਹਨ ਜਿਹੜੇ ਧਰਮ, ਕੌਮ, ਇਨਸਾਨੀਅਤ, ਦੇਸ਼ ਲਈ ਹਾਨੀਕਾਰਕ ਹੁੰਦੇ ਹਨ, ਉਹਨਾਂ ਨੂੰ ਇਕ ਪਾਸੇ ਕਰਨਾ ਪੈਂਦਾ ਹੈ। ਅਹਿੰਸਾ ਪਰਮੋ ਧਰਮ ਨਹੀਂ ਹੈ।



ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਔਰੰਗਜ਼ੇਬ ਦੇ ਅਹਿਲਕਾਰ, ਜੋ ਸਤਿਗੁਰੂ ਦੇ ਵਿਚ ਸ਼ਰਧਾ ਰੱਖਦੇ ਸਨ, ਉਹਨਾਂ ਨੇ ਕਿਤੇ ਬੇਨਤੀ ਕੀਤੀ - ਸਤਿਗੁਰੂ ! ਤੁਹਾਡੇ ਹੱਥ ਵਿਚ ਤਲਵਾਰ ਚੰਗੀ ਨਹੀਂ ਲੱਗਦੀ। ਇਹ ਤੀਰ-ਕਮਾਨ ਚੰਗਾ ਨਹੀਂ ਲੱਗਦਾ। ਤੁਸੀਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਵਾਰਿਸ ਹੋ। ਤੁਹਾਡੇ ਹੱਥ ਵਿਚ ਬੰਦੂਕ ਚੰਗੀ ਨਹੀਂ ਲੱਗਦੀ। ਤੁਹਾਡੇ ਹੱਥ ਵਿਚ ਮਾਲਾ ਚੰਗੀ ਲੱਗਦੀ ਹੈ। ਤੁਸੀਂ ਲੋਕਾਂ ਨੂੰ ਪ੍ਰਭੂ ਨਾਲ ਜੋੜਦੇ ਚੰਗੇ ਲੱਗਦੇ ਹੋ, ਲੜਦੇ ਚੰਗੇ ਨਹੀਂ ਲੱਗਦੇ। ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਬਚਨ ਹਨ ਕਿ ਇਹ ਜੋ ਮੈਂ ਤਲਵਾਰ ਚੁੱਕੀ ਹੈ, ਮਜਬੂਰ ਹੋ ਕੇ ਚੁੱਕੀ ਹੈ। ਇਹ ਜੋ ਮੈਂ ਬੰਦੂਕ ਚੁੱਕੀ ਹੈ, ਮੇਰੀ ਖ਼ੁਸ਼ੀ ਨਹੀਂ ਹੈ। ਕੀ ਮਜਬੂਰੀ ਹੈ ? ਇਕ ਜ਼ਾਲਮ ਮਨੁੱਖ ਕਮਜ਼ੋਰ ਲੋਕਾਂ ਨੂੰ ਆਪਣੇ ਪੈਰਾਂ ਥੱਲੇ ਲਿਤਾੜੀ ਜਾ ਰਿਹਾ ਹੈ। ਜੇ ਮੈਂ ਹੱਥ ਜੋੜ ਕੇ ਉਸਨੂੰ ਰੋਕਾਂ ਕਿ ਤੂੰ ਆਪਣੇ ਕਦਮ ਰੋਕ, ਤੇਰੇ ਕਦਮਾਂ ਦੇ ਥੱਲੇ ਗ਼ਰੀਬ ਮਾਰੇ ਜਾ ਰਹੇ ਹਨ ਤੇ ਜੇ ਉਹ ਜ਼ਾਲਮ ਆਖੇ ਕਿ ਮੈਂ ਕਦਮ ਨਹੀਂ ਰੋਕਣੇ ਤਾਂ ਮਹਾਰਾਜ ਕਹਿੰਦੇ ਹਨ ਕਿ ਮੈਂ ਹੱਥ ਜੋੜਨਾ ਇਕ ਪਾਸੇ ਕਰਕੇ ਪੈਰਾਂ ਨੂੰ ਤੋੜ ਕੇ ਕਦਮ ਰੋਕਾਂਗਾ। ਇਸਨੂੰ ਰੋਕਣਾ ਮੈਂ ਆਪਣਾ ਧਰਮ ਸਮਝਦਾ ਹਾਂ। ਜਾਇਜ਼ ਹੈ ਉਸ ਸਮੇਂ ਤਲਵਾਰ ਚੁੱਕਣਾ ਜਦੋਂ ਜ਼ਾਲਮ ਆਪਣੇ ਕਦਮ ਨਾ ਰੋਕੇ। ਅਹਿੰਸਾ ਪਰਮੋ ਧਰਮ ਨਹੀਂ ਹੈ। ਇਸ ਨਾਲ ਮੈਂ ਦੋ ਸ਼ਬਦ ਕਹੇ ਸਨ। ਥੋੜੇ ਜਿਹੇ ਇਸ ਨਾਲ ਔਖੇ ਵੀ ਹੋਏ ਪਰ ਬਹੁਤ ਸਾਰੇ ਸਹਿਮਤ ਸਨ। ਮੈਂ ਕਿਹਾ ਬੋਧ ਧਰਮ ਵਿਅਕਤੀਗਤ ਧਰਮ ਹੈ, ਸਮੂਹਿਕ ਧਰਮ ਨਹੀਂ ਹੈ। ਜੈਨ ਧਰਮ ਵਿਅਕਤੀਗਤ ਧਰਮ ਹੈ, ਸਮੂਹਿਕ ਧਰਮ ਨਹੀਂ ਹੈ। ਇਸ ਉਪਰ ਮੈਂ ਇਹ ਦਲੀਲ ਦਿੱਤੀ ਕਿ ਚਲੋ ਸਾਰੇ ਭਿਖਸ਼ੂ ਬਣ ਜਾਣ ਫਿਰ ਦੇਵੇਗਾ ਕੌਣ ? ਜੇ ਸਾਰੇ ਗ੍ਰਹਿਸਤ ਦਾ ਤਿਆਗ ਕਰ

ਦੇਣ ਫਿਰ 200 ਸਾਲ ਬਾਅਦ ਜ਼ਮੀਨ 'ਤੇ ਇਕ ਮਨੁੱਖ ਵੀ ਨਹੀਂ ਹੋਣਾ। ਮਨੁੱਖਤਾ ਨੂੰ ਧਰਤੀ ਤੋਂ ਬਿਲਕੁਲ ਖ਼ਤਮ ਕਰਨਾ ਹੈ ਤਾਂ ਫਿਰ ਬੋਧ ਧਰਮ ਹੈ, ਜੈਨ ਧਰਮ ਹੈ, ਵਿਅਕਤੀਗਤ ਧਰਮ ਹੈ, ਇਹ ਸਮੂਹਿਕ ਧਰਮ ਨਹੀਂ ਹੈ। ਕਹਿਣ ਲੱਗੇ ਹਾਂ। ਇਸ ਤੋਂ ਮੈਂ ਉਹਨਾਂ ਨੂੰ ਸ਼ਾਬਾਸ਼ ਦਿੱਤੀ ਕਿਉਂਕਿ ਵਿਚਾਰ-ਵਟਾਂਦਰੇ ਵਿਚ ਤਲਖ਼ੀ ਨਹੀਂ ਹੋਣੀ ਚਾਹੀਦੀ।

ਮੈਂ ਕਈ ਸਿੱਖਾਂ ਨੂੰ ਦੇਖਿਆ ਹੈ ਕਿ ਦਸਮ ਗ੍ਰੰਥ ਦੀ ਬਹਿਸ ਕਰਨ ਆ ਜਾਂਦੇ ਹਨ। ਮੈਂ ਕਿਹਾ ਕਦੀ ਦਸਮ ਗ੍ਰੰਥ ਪੜ੍ਹਿਆ ਹੈ, ਦੇਖਿਆ ਹੈ ? ਦੇਖਿਆ ਕੋਈ ਨਹੀਂ, ਪੜ੍ਹਿਆ ਕੋਈ ਨਹੀਂ ਪਰ ਬਹਿਸ ਕਰਨ ਆ ਜਾਂਦੇ ਹਨ। ਰਿਸ਼ੀ ਵਾਸ ਸੈਣ ਦਾ ਇਕ ਸ਼ਾਸਤਰ ਹੈ ਉਸਨੂੰ ਕਾਮ ਸੂਤਰ ਕਹਿੰਦੇ ਹਨ। ਕਾਮ ਸੀਮਾ ਤੋਂ ਵੱਧਿਆ ਹੋਇਆ ਮਨੁੱਖ ਨੂੰ ਕਿੰਨਾ ਨੀਵਾਂ ਕਰ ਸਕਦਾ ਹੈ, ਉਹ ਉਸਨੂੰ ਬਲਾਤਕਾਰੀ ਬਣਾ ਸਕਦਾ ਹੈ। ਇਸਤਰੀ ਨੂੰ ਗਨਕਾ ਬਣਾ ਸਕਦਾ ਹੈ। ਇਸਤਰੀ ਗਨਕਾ ਨਾ ਬਣੇ, ਪੁਰਸ਼ ਬਲਾਤਕਾਰੀ ਨਾ ਬਣੇ, ਕਾਮ ਨੂੰ ਕਿਵੇਂ ਸੀਮਾ ਵਿਚ ਰੱਖਣਾ ਹੈ, ਇਸ ਉੱਪਰ ਬਾਰੀਕੀਆਂ ਬਿਆਨ ਕੀਤੀਆਂ ਹਨ ਰਿਸ਼ੀ ਵਾਸ ਸੈਣ ਨੇ। ਸ਼ਾਬਾਸ਼ ਹੈ ਉਹਨਾਂ ਪੁਰਾਣੇ ਲੋਕਾਂ ਨੂੰ ਜਿਸਨੇ ਕਾਮ ਸੂਤਰ ਦਾ ਇੰਨਾ ਵੱਡਾ ਗ੍ਰੰਥ ਲਿਖਿਆ ਹੈ। ਇਸ ਦਾ ਹੀ ਅਨੁਵਾਦ ਹੈ ਦਸਮ ਗ੍ਰੰਥ।



ਹੰਕਾਰ 'ਤੇ ਲਿਖਿਆ ਜਾ ਸਕਦਾ ਹੈ ਤੇ ਬੋਲਿਆ ਵੀ ਜਾ ਸਕਦਾ ਹੈ। ਕ੍ਰੋਧ ਦੀ ਵਿਆਖਿਆ ਹੋ ਸਕਦੀ ਹੈ ਤੇ ਲਿਖਿਆ ਵੀ ਜਾ ਸਕਦਾ ਹੈ। ਲੋਭ 'ਤੇ ਲਿਖਿਆ ਵੀ ਜਾ ਸਕਦਾ ਹੈ, ਬੋਲਿਆ ਵੀ ਜਾ ਸਕਦਾ ਹੈ। ਮੋਹ 'ਤੇ ਲਿਖਿਆ ਵੀ ਜਾ ਸਕਦਾ ਹੈ ਤੇ ਬੋਲਿਆ ਵੀ ਜਾ ਸਕਦਾ ਹੈ। ਸਿਰਫ਼ ਇਕੋ ਵਿਸ਼ੇ 'ਤੇ ਹੀ ਬੋਲਿਆ ਨਹੀਂ ਜਾ ਸਕਦਾ, ਜਿਸਦੇ ਨਾਲ ਅੱਧੀ ਤੋਂ ਜ਼ਿਆਦਾ ਦੁਨੀਆਂ ਭਰਸ਼ਟ ਹੋ ਗਈ ਹੈ। ਹੁਣ ਤਾਂ ਪਰਿਵਾਰ ਵੀ ਨਹੀਂ ਰਹੇ, ਸਿਰਫ਼ ਮਕਾਨ ਦਿੱਸਦੇ ਹਨ। ਇਸ ਸਦੀ ਵਿਚ ਪਰਿਵਾਰ ਦੀ ਖਿੱਚ ਵੀ ਨਹੀਂ ਰਹੀ। ਪਹਿਲਾਂ ਕਿਤੇ ਦੋ ਬੰਦੇ ਮਿਲਦੇ ਹੁੰਦੇ ਸਨ ਤਾਂ ਚਾਚੇ ਬਾਰੇ ਪੁੱਛਦੇ ਸਨ, ਤਾਏ ਬਾਰੇ ਪੁੱਛਦੇ ਸਨ, ਭਤੀਜਿਆਂ ਬਾਰੇ ਪੁੱਛਦੇ ਸਨ, ਮਾਮਿਆਂ ਬਾਰੇ ਪੁੱਛਦੇ ਸਨ, ਸਾਰੇ ਪਰਿਵਾਰ ਬਾਰੇ ਪੁੱਛਦੇ ਸਨ ਪਰ ਹੁਣ ਤਾਂ ਗੱਲ ਹੀ ਖ਼ਤਮ ਹੋ ਗਈ ਹੈ। ਭਾਈਚਾਰਾ ਹੀ ਖ਼ਤਮ ਹੋ ਗਿਆ ਹੈ। ਜਿਥੇ ਪਰਿਵਾਰ ਟੁੱਟ ਜਾਏ ਤੇ ਪਰਿਵਾਰ ਵਿਚ ਨਿਰੰਕਾਰ ਦਿਖਾਈ ਨਾ ਦੇਵੇ, ਸਾਰੇ ਸੰਸਾਰ ਵਿਚ ਨਿਰੰਕਾਰ ਨੂੰ ਦੇਖਣਾ ਔਖਾ ਹੈ।

ਹੰਕਾਰ, ਮੋਹ, ਲੋਭ, ਕ੍ਰੋਧ 'ਤੇ ਬੋਲਿਆ ਜਾ ਸਕਦਾ ਹੈ। ਇਸ ਤਰ੍ਹਾਂ ਕਹਿ ਲਉ ਕਿ ਸਭਿਆ ਹੈ। ਇਕ 'ਤੇ ਬੋਲਣਾ ਕਹਿ ਦਿੱਤਾ ਜਾਏ ਅਸ਼ਲੀਲ ਹੈ। ਇਹ ਮੈਂ ਇਸ ਕਰਕੇ ਨੁਕਤਾ ਬਿਆਨ ਕਰਦਾ ਪਿਆ ਹਾਂ ਕਿ ਮੈਂ ਸਮਝਦਾ ਸੀ ਉਹ ਬੋਧੀ ਮੇਰੇ ਨਾਲ ਔਖੇ ਹੋਣਗੇ, ਪਰ ਨਹੀਂ ਹੋਏ। ਕਹਿਣ ਲੱਗੇ ਠੀਕ ਹੈ। ਪ੍ਰਕਿਰਤੀ ਦਾ ਨਿਯਮ ਹੈ ਸੰਸਾਰ ਚੱਲਦਾ ਰਹੇ।

ਗੁਰੂ ਨਾਨਕ ਦਾ ਧਰਮ ਸਮੂਹਿਕ ਧਰਮ ਹੈ, ਸਾਰੇ ਸੰਸਾਰ ਦਾ ਧਰਮ ਹੈ। ਇਸਨੂੰ ਸਮਾਂ, ਵਿਗਿਆਨ, ਗਿਆਨ ਕਦੀ ਗ਼ਲਤ ਸਾਬਤ ਨਹੀਂ ਕਰ ਸਕਦਾ। ਇਹ ਹਰ ਸਮੇਂ ਪੂਰਨਤਾ

ਵਿਚ ਹੈ। ਜਦੋਂ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ ਕਿਹਾ ਕਿ ਸੁਣਿਆ ਹੈ ਤੁਸੀਂ ਗ੍ਰਹਿਸਤੀ ਬਣ ਗਏ ਹੋ। ਤੁਹਾਡੇ ਬੱਚੇ ਵੀ ਹਨ। ਦੁੱਧ ਦੇ ਵਿਚ ਤੁਸੀਂ ਕਾਂਜੀ ਕਿਉਂ ਪਾਈ ਹੈ?

*ਖਾਧੀ ਖੁਣਸਿ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।*
*ਪੁਛੇ ਜੋਗੀ ਭੰਗਰ ਨਾਥੁ ਤੁਹਿ ਦੁਧ ਵਿਚਿ ਕਿਉਂ ਕਾਂਜੀ ਪਾਈ।*
*ਫਿਟਿਆ ਚਾਟਾ ਦੁਧ ਦਾ ਰਿੜਕਿਆ ਮਖਣੁ ਹਥਿ ਨ ਆਈ।*
*ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ?*

ਹੁਣ ਤੁਹਾਨੂੰ ਰੱਬ ਦੇ ਨਾਮ ਦਾ ਮੱਖਣ ਨਹੀਂ ਮਿਲਦਾ, ਕਿਉਂਕਿ ਤੁਸੀਂ ਗ੍ਰਹਿਸਤੀ ਕਾਂਜੀ ਨਹੀਂ ਪਾਉਂਦੇ ਜੀਵਨ ਦੇ ਦੁੱਧ ਵਿਚ। ਪਤਾ ਹੈ ਸਤਿਗੁਰੂ ਨੇ ਜਵਾਬ ਕੀ ਦਿੱਤਾ? ਉਹਨਾਂ ਨੂੰ ਪਤਾ ਨਹੀਂ ਸੀ ਕਿਹੜੇ ਗੁਰੂ ਨਾਲ ਪਾਲਾ ਪੈ ਗਿਆ ਹੈ।

*ਨਾਨਕ ਆਖੇ 'ਭੰਗਰਿਨਾਥ ! ਤੇਰੀ ਮਾਉ ਕੁਚਜੀ ਆਹੀ।*
*ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।*

ਜੋਗੀਆਂ ਦੀ ਮਾਂ ਤਾਂ ਗੋਰਖ ਸੀ, ਉਸ ਤੋਂ ਸਾਰੀ ਸਿਖਸ਼ਾ ਲਈ।

*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੂੰ ਕੇ ਘਰਿ ਮੰਗਣ ਜਾਈ।*
*ਬਿਨੁ ਦਿਤੇ ਕਛੁ ਹਥਿ ਨ ਆਈ॥ ੪੦॥*



(ਵਾਰ ੧, ਪਉੜੀ ੪੦)

ਜਿਨ੍ਹਾਂ ਗ੍ਰਹਿਸਤੀਆਂ ਨੂੰ ਕਾਂਜੀ ਕਹਿੰਦੇ ਹੋ, ਸਵੇਰੇ ਠੂਠਾ ਲੈ ਕੇ ਉਥੇ ਹੀ ਜਾਂਦੇ ਹੋ। ਕਾਂਜੀ ਦੇ ਘਰ ਜਾ ਕੇ ਮੰਗਣ ਦੀ ਫਿਰ ਕੀ ਲੋੜ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ, ਕਿ ਜੇਕਰ ਕੋਈ ਗ੍ਰਹਿਸਤੀ ਨਹੀਂ ਤਾਂ ਫਿਰ ਸੰਨਿਆਸੀ ਵੀ ਨਹੀਂ, ਜੋਗੀ ਵੀ ਨਹੀਂ, ਬ੍ਰਹਮਚਾਰੀ ਵੀ ਨਹੀਂ, ਭਿਖਸ਼ੂ ਵੀ ਨਹੀਂ। ਇਹਨਾਂ ਸਾਰਿਆਂ ਦਾ ਜਨਮ ਦਾਤਾ ਤਾਂ ਗ੍ਰਹਿਸਤ ਹੈ।

ਸਮੂਹਿਕ ਧਰਮ ਹੈ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ। ਸਿਰਫ਼ ਇਸੇ ਪੱਖੋਂ ਨਹੀਂ, ਹਰ ਪੱਖ ਤੋਂ। ਕੁਰਾਨ ਵਿਚ ਅੱਲ੍ਹਾ ਮਿਲੇਗਾ, ਰਾਮ ਨਹੀਂ ਮਿਲੇਗਾ। ਰਾਮਾਇਣ ਵਿਚ ਰਾਮ ਮਿਲੇਗਾ, ਅੱਲ੍ਹਾ ਨਹੀਂ ਮਿਲੇਗਾ। ਇਕੋ ਹੀ ਗ੍ਰੰਥ ਹੈ ਸਾਰੀ ਦੁਨੀਆਂ ਦਾ ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਇਥੇ ਮਸਜਿਦ ਦੀ ਅਜ਼ਾਨ ਗੂੰਜਦੀ ਪਈ ਹੈ, ਇਥੇ ਮੰਦਿਰ ਦੀ ਤਾਨ ਵੀ ਗੂੰਜਦੀ ਹੈ, ਇਥੇ ਪੱਕੇ ਬ੍ਰਾਹਮਣ ਭਗਤ ਬੈਠੇ ਹਨ ਰਾਮਾਨੰਦ, ਜੈਦੇਵ। ਇਥੇ ਮੁਸਲਮਾਨ ਸੰਤ ਵੀ ਬੈਠੇ ਹਨ ਫ਼ਰੀਦ, ਕਬੀਰ, ਭੀਖਣ। ਇਥੇ ਜਿਨ੍ਹਾਂ ਨੂੰ ਲੋਕ ਸ਼ੂਦਰ ਕਹਿੰਦੇ ਸਨ ਰਵਿਦਾਸ, ਕਬੀਰ ਉਹ ਵੀ ਬੈਠੇ ਹਨ। ਇਥੇ ਹਰ ਮਜ਼੍ਹਬ ਦਾ ਬੈਠਾ ਹੈ। ਇਹ ਅਵਤਾਰੀ ਪੁਰਸ਼ ਕਹਿੰਦਾ ਹੈ—

*ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥*

(ਅੰਗ ੧੧੬੮)

ਹੇ ਮੇਰੇ ਪ੍ਰਮਾਤਮਾ ! ਜਿੰਨੇ ਵੀ ਤੇਰੇ ਨਾਮ ਹਨ, ਨਾਨਕ ਤੇਰੇ ਹਰ ਨਾਮ ਤੋਂ ਸੱਦਕੇ ਜਾਂਦਾ ਹੈ। ਇਸ ਤਰ੍ਹਾਂ ਦਾ ਖੁੱਲ੍ਹਾ ਜਿਗਰਾ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੰਸਾਰ ਦੇ ਸਾਹਮਣੇ ਰੱਖਿਆ ਹੈ। ਮਹਾਰਾਜ ਕਹਿੰਦੇ ਹਨ-

*ਕਹੁ ਨਾਨਕ ਸਚੁ ਧਿਆਈਐ॥ ਸੁਚਿ ਹੋਵੈ ਤਾ ਸਚੁ ਪਾਈਐ॥*

(ਅੰਗ ੪੭੨)

ਸੁੱਚ ਹੋ ਸਕਦੀ ਹੈ ਉਦੋਂ ਜਦੋਂ ਸੱਚ ਦੀ ਪ੍ਰਾਪਤੀ ਹੋ ਜਾਏ। ਇਸ ਤੋਂ ਬਿਨਾਂ ਜੇਕਰ ਕੋਈ ਸੁੱਚਾ ਹੋਣ ਦੀ ਕੋਸ਼ਿਸ਼ ਕਰੇ ਤੇ ਆਖੇ ਕਿ ਮੈਂ ਝੂਠ ਦੀ ਮੈਲ ਧੋ ਦਿੱਤੀ ਹੈ, ਤਾਂ ਗੁਰੂ ਨਾਨਕ ਸਹਿਮਤ ਨਹੀਂ ਹਨ। ਸਤਿਗੁਰੂ ਕਹਿੰਦੇ ਹਨ ਕਿ ਰਾਗ ਗਾਇਨ ਕਰਨ ਦੇ ਨਾਲ ਮਨ ਦੀ ਮੈਲ ਨਹੀਂ ਜਾਂਦੀ। ਵੇਦਾਂ ਦੇ ਗਿਆਨ ਨਾਲ ਮਹਾਨ ਵਿਦਵਾਨ ਬਣ ਜਾਣਾ, ਗਿਆਨੀ ਬਣ ਜਾਣਾ, ਇਸਦੇ ਨਾਲ ਮਨ ਦੀ ਮੈਲ ਨਹੀਂ ਲਹਿੰਦੀ। ਬੜੇ ਬੜੇ ਫ਼ਿਲੋਸਫ਼ਰ, ਦਾਰਸ਼ਨਿਕ, ਗਿਆਨੀ ਮੈਂ ਦੇਖੇ ਹਨ, ਕੁਝ ਵੀ ਨਹੀਂ। ਜਿਹੜੇ ਦੱਸ ਪੁਰਬ ਮਨਾਏ ਜਾਂਦੇ ਹਨ ਸੰਗਰਾਂਦ ਹੈ, ਪੂਰਨਮਾਸ਼ੀ ਹੈ, ਚੰਦਰ ਗ੍ਰਹਿਣ ਹੈ, ਸੂਰਜ ਗ੍ਰਹਿਣ ਹੈ, ਇਸ ਤਰ੍ਹਾਂ ਦੇ ਦੱਸ ਪੁਰਬ ਬਣਦੇ ਹਨ, ਇਹ ਦੱਸੇ ਦੇ ਦੱਸੇ ਪੁਰਬ ਸੂਰਜ ਤੇ ਚੰਨ ਨਾਲ ਸਬੰਧਿਤ ਹਨ।

*ਸੂਰਜੁ ਏਕੋ ਰੁਤਿ ਅਨੇਕ॥*
*ਨਾਨਕ ਕਰਤੇ ਕੇ ਕੇਤੇ ਵੇਸ॥*



(ਸੋਹਿਲਾ)

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ, ਸੂਰਜ ਤੇ ਚੰਦਰਮਾ ਦੇ ਜਿਹੜੇ ਦੱਸ ਪੁਰਬ ਹਨ, ਇਹਨਾਂ ਨੂੰ ਮਨਾਉਣ ਨਾਲ ਵੀ ਮਨ ਦੀ ਝੂਠ ਨਹੀਂ ਮਿੱਟਦੀ। ਕਈ ਬੰਦੇ ਸਿਰਫ਼ ਸੰਗਰਾਂਦ ਵਾਲੇ ਦਿਨ ਆ ਜਾਂਦੇ ਹਨ। ਅੰਨ ਦੇ ਦਾਨ ਕਰਨ ਨਾਲ ਵੀ ਮਨ ਦੀ ਝੂਠ ਨਹੀਂ ਲਹਿੰਦੀ। ਇੰਦਰ ਦੇਵਤੇ ਦੀ ਪੂਜਾ ਕਰਨ ਨਾਲ ਵੀ ਮਨ ਦੀ ਝੂਠ ਨਹੀਂ ਜਾਂਦੀ। ਜ਼ਮੀਨ ਦੇ ਵਿਚ ਗੁਫਾ ਬਣਾ ਲਉ ਤੇ ਉਥੇ ਬੈਠ ਜਾਉ ਕਿ ਗੁਫ਼ਾ ਮੇਰੀ ਮਦਦ ਕਰੇ, ਕਦੀ ਨਹੀਂ। ਜਲ ਧਾਰਾ ਕਰੀਏ ਇਸਦੇ ਨਾਲ ਵੀ ਕੁਝ ਨਹੀਂ ਹੁੰਦਾ। ਪ੍ਰਾਣਾਯਾਮ ਕਰਨ ਨਾਲ ਵੀ ਝੂਠ ਨਹੀਂ ਲਹਿੰਦਾ।

*ਨਾਨਕ ਨਿਗੁਰਿਆ ਗੁਣੁ ਨਾਹੀ ਕੋਇ॥*
*ਮੁਹਿ ਫੇਰਿਐ ਮੁਹੁ ਜੂਠਾ ਹੋਇ॥*

(ਅੰਗ ੧੨੪੦)

ਪ੍ਰਮਾਤਮਾ ਕੋਲੋਂ ਮੂੰਹ ਫੇਰ ਲਉ ਤੇ ਉਸਨੂੰ ਭੁੱਲ ਜਾਉ। ਮੂੰਹ ਰੱਬ ਦੇ ਸਾਹਮਣੇ ਰੱਖਣਾ ਕੀ ਹੈ, ਉਸਨੂੰ ਯਾਦ ਕਰਨਾ। ਜਿਨ੍ਹਾਂ ਨੇ ਪ੍ਰਮਾਤਮਾ ਤੋਂ ਮੂੰਹ ਫੇਰ ਲਿਆ ਹੈ, ਮਹਾਰਾਜ ਕਹਿੰਦੇ ਹਨ ਉਹ ਝੂਠੇ ਹਨ। ਸਤਿਗੁਰੂ ਕਹਿੰਦੇ ਹਨ-

*ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ॥*

ਸੁਰਤੇ ਚੁਲੀ ਗਿਆਨ ਕੀ ਜੋਗੀ ਕਾ ਜਤੁ ਹੋਇ॥

(ਅੰਗ ੧੨੪੦)

ਇਹ ਕਿਵੇਂ ਸੁੱਚਾ ਹੋਵੇਗਾ? ਸੁਣਦਿਆਂ ਸੁਣਦਿਆਂ ਇਸਨੂੰ ਗਿਆਨ ਹੋ ਜਾਏਗਾ, ਅਨੁਭਵੀ ਗਿਆਨ। ਬਹੁਤ ਗਹਿਰਾਈ ਨਾਲ ਸੁਣ ਰਿਹਾ ਹੈ। ਸ਼ਬਦ ਅੰਦਰ ਚਲਾ ਗਿਆ ਹੈ। ਇਸਦੀ ਸਮਝ ਉੱਚੀ ਹੋ ਜਾਏਗੀ। ਸ੍ਰੋਤਾ ਉਦੋਂ ਪਵਿੱਤਰ ਹੋਵੇਗਾ ਜਦੋਂ ਸੁਣਿਆ ਹੋਇਆ ਗਿਆਨ ਬਣ ਜਾਏਗਾ। ਜੋਗੀ ਉਦੋਂ ਪਵਿੱਤਰ ਹੋਵੇਗਾ ਜਦੋਂ ਜੋਗ ਸਾਧਨਾ ਕਰਦਿਆਂ ਕਰਦਿਆਂ ਉਸਦੇ ਸਾਰੇ ਇੰਦਰੇ ਕਾਬੂ ਹੋ ਜਾਣਗੇ। ਪੂਜਾ ਪਾਠ ਕਰਦਿਆਂ ਕਰਦਿਆਂ ਸੰਤੋਖੀ ਹੋ ਗਿਆ ਹੈ ਤਾਂ ਸਮਝ ਲਉ ਸੇਵਾ ਨੇ ਇਸਨੂੰ ਪਵਿੱਤਰ ਕਰ ਦਿੱਤਾ ਹੈ। ਸੱਚ ਦਾ ਇਸ ਤਰੀਕੇ ਨਾਲ ਮਨ ਪਵਿੱਤਰ ਹੁੰਦਾ ਹੈ। ਸੱਚ ਦਾ ਚਿੰਤਨ ਕਰਦਿਆਂ ਕਰਦਿਆਂ ਸੁੱਚ ਦੀ ਪ੍ਰਾਪਤੀ ਹੋ ਜਾਂਦੀ ਹੈ। ਕੋਈ ਆਖੇ ਮੈਂ ਪਹਿਲਾ ਸੁੱਚਾ ਹਾਂ ਤੇ ਸੱਚ ਮਿਲਿਆ ਨਹੀਂ, ਮਹਾਰਾਜ ਕਹਿੰਦੇ ਹਨ ਕਿ ਝੂਠੇ ਦਾ ਝੂਠਾ ਹੈ। ਸਾਹਿਬ ਰਹਿਮਤ ਕਰਨ। ਸਾਰਿਆਂ ਦਾ ਹਾਰਦਿਕ ਤੌਰ 'ਤੇ ਧੰਨਵਾਦ। ਭੁੱਲ ਚੁੱਕ ਦੀ ਖਿਮਾ।



ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮਨ ਅਤੇ ਧਰਮ

ਸਤਿਕਾਰ ਯੋਗ ਸਾਧ ਸੰਗਤਿ ਜੀ ! ਮਹਾਰਾਜ ਜੀ ਦੀ ਫਤਹਿ ਪ੍ਰਵਾਨ ਕਰਨੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਕਹਿ ਰਹੇ ਹਨ ਕਿ ਇਸ ਸਮੇਂ ਵਿਚ, ਖ਼ਾਸ ਕਰਕੇ ਕਲਿਯੁਗ ਵਿਚ ਮਨੁੱਖ ਦੇ ਮਨ ਉੱਪਰ ਲੋਭ ਰਾਜ ਕਰ ਰਿਹਾ ਹੈ। ਜਿਵੇਂ ਬਾਹਰ ਦੀਆਂ ਹਕੂਮਤਾਂ ਬਦਲਦੀਆਂ ਹਨ, ਇਸਦੇ ਨਾਲ ਰਾਜ-ਪ੍ਰਬੰਧ ਵੀ ਬਦਲ ਜਾਂਦੇ ਹਨ। ਹੂਬਹੂ ਮਨੁੱਖ ਦੇ ਮਨ ਉੱਪਰ ਵੀ ਇਹ ਹਕੂਮਤਾਂ ਬਦਲਦੀਆਂ ਰਹੀਆਂ ਹਨ। ਬਹੁ-ਗਿਣਤੀ ਵਿਚ ਮਨੁੱਖਾਂ ਦੇ ਮਨ ਉੱਪਰ ਕਾਮ ਪ੍ਰਧਾਨ ਹੋਵੇ ਤੇ ਕਾਮ ਦਾ ਇਲਾਜ ਹੋਵੇ। ਦੁਰਾਚਾਰ ਸਮਾਜ ਵਿਚ, ਰਾਜਨੀਤੀ ਵਿਚ ਇਥੋਂ ਤੱਕ ਕਿ ਧਰਮ ਵਿਚ ਵੀ ਆ ਗਿਆ ਹੈ, ਪਰ ਕਬੂਲ ਹੋ ਜਾਂਦਾ ਹੈ, ਉਹ ਬੁਰਾਈ ਨਹੀਂ ਰਹਿੰਦੀ। ਹੰਕਾਰ ਪ੍ਰਧਾਨ ਹੋਵੇ ਬਹੁ-ਗਿਣਤੀ ਵਿਚ ਤਾਂ ਹਿੰਸਾ ਛਾ ਜਾਂਦੀ ਹੈ। ਲੋਭ ਪ੍ਰਧਾਨ ਹੋਵੇ ਫਿਰ ਠੱਗੀ, ਬੇਈਮਾਨੀ, ਚੋਰੀ, ਇਹ ਪ੍ਰਧਾਨ ਹੋ ਜਾਂਦੀ ਹੈ। ਅਜਿਹਾ ਸਮਾਂ ਵੀ ਲੰਘਿਆ ਭਾਰਤ ਦੇ ਵਿਚ ਜਦੋਂ ਬਹੁ-ਗਿਣਤੀ ਵਿਚ ਲੋਕਾਂ ਦੇ ਮਨ ਉੱਪਰ ਕਾਮ ਦਾ ਰਾਜ ਸੀ। ਉਦੋਂ ਮੰਦਿਰ ਵੀ ਕਾਮ ਵਿਚ ਰਹੇ। ਉਦੋਂ ਇਹ ਵਾਸ਼ਨਾ ਰਾਜਨੀਤੀ ਵਿਚ, ਸਮਾਜ ਵਿਚ, ਧਰਮ ਵਿਚ ਕਾਬਲੇ ਕਬੂਲ ਹੋ ਗਈ ਸੀ। ਫਿਰ ਹੰਕਾਰ ਦਾ ਰਾਜ ਸੀ। ਬਹੁ-ਗਿਣਤੀ ਵਿਚ ਅਜਿਹਾ ਹੋ ਜਾਏ ਤਾਂ ਹੰਕਾਰੀ ਤਾਂ ਨਿਰੰਕਾਰ ਨੂੰ ਵੀ ਨਹੀਂ ਮੰਨਦਾ। ਹੰਕਾਰ ਦਾ ਮਤਲਬ ਮੈਂ ਹਾਂ, ਦੂਜਾ ਕੌਣ ਹੈ, ਤੂੰ ਕੁਝ ਵੀ ਨਹੀਂ। ਅਜਿਹੀ ਹਾਲਤ ਵਿਚ ਹਿੰਸਾ, ਖ਼ੂਨ-ਖ਼ਰਾਬਾ ਪ੍ਰਧਾਨ ਰਹਿੰਦਾ ਹੈ। ਜਦੋਂ ਲੋਭ ਦਾ ਰਾਜ ਹੋਵੇ ਤਾਂ ਫਿਰ ਕੂੜ ਪ੍ਰਧਾਨ ਹੋ ਜਾਂਦਾ ਹੈ। ਚੋਰੀ ਪ੍ਰਧਾਨ ਹੋ ਜਾਂਦੀ ਹੈ। ਪਾਪ ਪ੍ਰਧਾਨ ਹੋ ਜਾਂਦਾ ਹੈ।

ਇਹ ਜਿਹੜੇ ਚਾਰ ਵਰਣ ਮੰਨੇ ਗਏ ਹਨ - ਬ੍ਰਾਹਮਣ, ਸ਼ੂਦਰ, ਖੱਤਰੀ, ਵੈਸ਼। ਅਤੇ ਗ੍ਰਿਹਸਤੀ, ਬ੍ਰਹਮਚਾਰੀ, ਬਾਨਪ੍ਰਸਤੀ ਅਤੇ ਸੰਨਿਆਸੀ ਇਹ ਚਾਰ ਆਸ਼ਰਮ ਮੰਨੇ ਗਏ ਸਨ। ਧੰਨ ਗੁਰੂ ਨਾਨਕ ਦੇਵ ਜੀ ਦੇ ਵਾਕ ਨੂੰ ਆਧਾਰ ਬਣਾ ਕੇ ਵਿਚਾਰ ਸ਼ੁਰੂ ਕਰੀਏ। ਸਾਹਿਬ ਕਹਿੰਦੇ ਹਨ-

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥*

(ਅੰਗ ੬੬੩)

ਮਨੁੱਖ ਦੇ ਨਾਲ ਧਰਮ ਨਹੀਂ ਚੱਲ ਰਿਹਾ। ਗਤੀ ਰਹਿ ਗਈ। ਮਨੁੱਖ ਦੇ ਨਾਲ ਸਮਾਜ ਚੱਲ ਰਿਹਾ ਹੈ। ਮਨੁੱਖ ਦੇ ਨਾਲ ਰਾਜਨੀਤੀ ਚੱਲ ਰਹੀ ਹੈ। ਮਨੁੱਖ ਦੇ ਨਾਲ ਅਰਥ-ਵਿਵਸਥਾ ਚੱਲ ਰਹੀ ਹੈ। ਮਨੁੱਖ ਦੇ ਨਾਲ ਧਰਮ ਨਹੀਂ ਚੱਲ ਰਿਹਾ। ਕਿਉਂ ਨਹੀਂ ਚੱਲ ਰਿਹਾ ? ਮਹਾਰਾਜ ਕਹਿੰਦੇ ਹਨ ਕਿ ਸਾਰੀ ਸ੍ਰਿਸ਼ਟੀ ਇਕੋ ਹੀ ਵਰਨ ਹੋ ਗਈ ਹੈ।

*ਸ੍ਰਿਸਟਿ ਸਭ ਇਕ ਵਰਨ ਹੋਈ॥*

(ਅੰਗ ੬੬੩)

ਕੀ ਸਾਰੇ ਬ੍ਰਾਹਮਣ ਬਣ ਗਏ ? ਬ੍ਰਾਹਮਣ ਨਾਲ ਧਰਮ ਚੱਲਦਾ ਹੈ,

*ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ॥*

(ਅੰਗ ੮੫੦)

ਬ੍ਰਾਹਮਣ ਕਿਸੇ ਜਾਤ ਦਾ ਨਾਮ ਨਹੀਂ, ਬ੍ਰਾਹਮਣ ਮਾਨਸਿਕ ਅਵਸਥਾ ਦਾ ਨਾਮ ਹੈ। ਜਿਹੜਾ ਆਪਣੇ ਸਿਰ ਦੀ ਵਰਤੋਂ ਬਹੁਤ ਕਰੇ। ਹਰ ਸਮੇਂ ਸੋਚਦਾ ਰਹੇ, ਬੋਲੇ ਨਾ, ਵਿਚਾਰ ਤੋਂ ਬਿਨਾਂ ਕੁਝ ਕਰੇ ਨਾ, ਪੈਰਾਂ ਨੂੰ ਅੱਗੇ ਨਹੀਂ ਰੱਖਦਾ, ਸਿਰ ਨੂੰ ਅੱਗੇ ਰੱਖਦਾ ਹੈ। ਹੱਥਾਂ ਨੂੰ ਅੱਗੇ ਨਹੀਂ ਕਰਦਾ, ਸਿਰ ਨੂੰ ਅੱਗੇ ਕਰਦਾ ਹੈ। ਹੱਥਾਂ ਨੇ ਜੋ ਕੁਝ ਕਰਨਾ ਹੈ ਵਿਚਾਰ-ਪੂਰਵਕ, ਪੈਰਾਂ ਨੇ ਜਿਸ ਪਾਸੇ ਜਾਣਾ ਹੈ ਵਿਚਾਰ-ਪੂਰਵਕ। ਵਿਚਾਰ ਤੋਂ ਖ਼ਾਲੀ ਉਹ ਕਿਸੇ ਗਿਆਨ-ਇੰਦਰੇ ਨੂੰ ਰਹਿਣ ਨਹੀਂ ਦਿੰਦਾ। ਅਜਿਹੇ ਮਨੁੱਖ ਨੂੰ ਕਹਿੰਦੇ ਸਨ ਬ੍ਰਾਹਮਣ। ਦਾਰਸ਼ਨਿਕ ਹੈ, ਚਿੰਤਕ ਹੈ, ਫ਼ਿਲੋਸਫ਼ਰ ਹੈ। ਹਰ ਗੱਲ ਉਹ ਸਿਰ ਨੂੰ ਅੱਗੇ ਕਰਕੇ ਹੀ ਕਰਦਾ ਹੈ। ਸੰਸਾਰ ਦਾ ਚਿੰਤਨ ਕਰਦਾ ਹੈ, ਨਿਰੰਕਾਰ ਦਾ ਚਿੰਤਨ ਕਰਦਾ ਹੈ। ਉਸ ਸਮੇਂ ਇਸ ਤਰ੍ਹਾਂ ਦੇ ਮਨੁੱਖ ਨੂੰ ਸਿਰਮੌਰ ਗਿਣ ਲਿਆ ਗਿਆ। ਭਾਵੇਂ ਇਹ ਟਾਵੇਂ-ਟਾਵੇਂ ਸਨ, ਇਹਨਾਂ ਨੂੰ ਕਹਿੰਦੇ ਸਨ ਬ੍ਰਾਹਮਣ। ਜਿਸਦਾ ਮਨ ਬ੍ਰਹਮ ਦੀ ਤਰ੍ਹਾਂ ਹੈ, ਇਹ ਜਾਤ ਨਹੀਂ ਸੀ। ਕਬੀਰ ਵੀ ਕਹਿੰਦੇ ਹਨ-

*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥*

(ਅੰਗ ੩੨੪)

ਅਸੀਂ ਉਸਨੂੰ ਬ੍ਰਾਹਮਣ ਕਹਿੰਦੇ ਹਾਂ ਜੋ ਹਰ ਸਮੇਂ ਬ੍ਰਹਮ ਦੀ ਵਿਚਾਰ ਕਰੇ। ਕੀ ਸਾਰੀ ਸ੍ਰਿਸ਼ਟੀ ਬ੍ਰਾਹਮਣ ਹੋ ਗਈ ? ਮਹਾਰਾਜ ਕਹਿੰਦੇ ਹਨ ਕਿ ਧਰਮ ਨਹੀਂ ਚੱਲ ਰਿਹਾ ਪਰ ਬ੍ਰਾਹਮਣ ਨਾਲ ਧਰਮ ਚੱਲਦਾ ਹੈ।

ਜਨਮ ਤੋਂ ਕੋਈ ਧਾਰਮਿਕ ਨਹੀਂ ਹੁੰਦਾ, ਜੀਵਨ ਤੋਂ ਧਾਰਮਿਕ ਹੁੰਦਾ ਹੈ। ਜਨਮ ਤੋਂ ਕੋਈ ਭਗਤ ਨਹੀਂ ਹੁੰਦਾ, ਜੀਵਨ ਤੋਂ ਭਗਤ ਹੁੰਦਾ ਹੈ। ਪ੍ਰਾਚੀਨ ਕਾਲ ਵਿਚ ਅਜਿਹਾ ਚੱਲ ਪਿਆ ਕਿ ਪਿਤਾ ਦੀਆਂ ਖ਼ੂਬੀਆਂ ਪੁੱਤਰ ਨਾਲ ਜੋੜਨ ਲੱਗ ਪਏ। ਬ੍ਰਾਹਮਣ ਦੀ ਔਲਾਦ ਨੂੰ ਵੀ ਲੋਕੀਂ ਬ੍ਰਾਹਮਣ ਕਹਿਣ ਲੱਗ ਪਏ। ਸ੍ਰਿਸ਼ਟੀ ਵਿਚ ਬ੍ਰਾਹਮਣ ਕੋਈ ਕੋਈ ਹੈ। ਸਾਰੀ ਸ੍ਰਿਸ਼ਟੀ ਬ੍ਰਾਹਮਣ ਨਹੀਂ ਹੈ। ਕੀ ਸਾਰੀ ਸ੍ਰਿਸ਼ਟੀ ਛੱਤਰੀ ਹੋ ਗਈ ? ਖੱਤਰੀ ਨਾਲ ਵੀ ਧਰਮ ਚੱਲਦਾ ਹੈ। ਮਹਾਰਾਜ ਕਹਿੰਦੇ ਹਨ-

*ਖਤ੍ਰੀਆ ਤ ਧਰਮੁ ਛੋਡਿਆ*

(ਅੰਗ ੬੬੩)

ਉਹ ਤਾਂ ਧਰਮ ਛੱਡ ਬੈਠੇ। ਖੱਤਰੀ ਕਿਸਨੂੰ ਕਹਿੰਦੇ ਹਨ ? ਜੋ ਸੂਰਵੀਰ ਹੋਵੇ।

*ਖਤ੍ਰੀ ਸੋ ਜੁ ਕਰਮਾ ਕਾ ਸੂਰੁ॥*

(ਅੰਗ ੧੪੧੧)

ਇਹ ਹਰ ਜਗ੍ਹਾ ਮਜ਼ਲੂਮ ਦੇ ਪੱਖ ਵਿਚ ਖੜਾ ਹੁੰਦਾ ਹੈ ਉਸਦੀ ਹਿਫ਼ਾਜ਼ਤ ਕਰਨ ਲਈ।

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*

(ਅੰਗ ੧੧੦੫)

ਗੁਰੂ ਗ੍ਰੰਥ ਸਾਹਿਬ ਵਿਚ ਪਤਾ ਹੈ ਇਹ ਸਲੋਕ ਕਿਹੜੀ ਥਾਂ 'ਤੇ ਹੈ ? ਉੱਪਰ ਸ਼ਬਦ ਹੈ

*ਰਾਜਨ ਕਉਨੁ ਤੁਮਾਰੈ ਆਵੈ॥*

ਇਹ ਕਬੀਰ ਦਾ ਸ਼ਬਦ ਹੈ।

*ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥*

(ਅੰਗ ੧੧੦੫)

ਕ੍ਰਿਸ਼ਨ ਨੇ ਗ਼ਰੀਬ ਨੂੰ ਚੁਣਿਆ। ਉਸ ਗ਼ਰੀਬ ਨੂੰ ਜੋ ਭਗਤ ਵੀ ਸੀ, ਭਾਵਨਾ ਨਾਲ ਭਰਿਆ ਹੋਇਆ ਸੀ। ਰਾਤ ਬਿਦਰ ਦੇ ਘਰ ਕੱਟੀ, ਦੁਰਯੋਧਨ ਦੇ ਨਹੀਂ। ਸਿਰਫ਼ ਪਾਂਡਵ ਮਜ਼ਲੂਮ ਸਨ। ਮਜ਼ਲੂਮ ਦੇ ਪੱਖ ਵਿਚ ਖੜੇ ਹੋ ਗਏ। ਥੱਲੇ ਇਸ ਸ਼ਬਦ ਦੇ ਸਲੋਕ ਹੈ-

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*

ਇਥੇ ਦੀਨ ਦੇ ਅਰਥ ਗ਼ਰੀਬ ਹੈ, ਨਿਮਾਣਾ ਨਿਤਾਣਾ। ਉਹ ਸੂਰਵੀਰ ਹੈ ਜੋ ਕਮਜ਼ੋਰ ਦੀ ਖ਼ਾਤਰ ਲੜੇ, ਕਮਜ਼ੋਰ ਦੇ ਪੱਖ ਵਿਚ ਖੜਾ ਹੋ ਜਾਏ। ਖੱਤਰੀ ਦੇ ਨਾਲ ਧਰਮ ਚੱਲਦਾ ਹੈ। ਸਾਰੀ ਧਰਤੀ ਖੱਤਰੀ ਨਹੀਂ। ਕੀ ਸਾਰੀ ਸ੍ਰਿਸ਼ਟੀ ਸ਼ੂਦਰ ਹੋ ਗਈ ? ਮੈਂ ਅਰਜ਼ ਕਰਾਂ, ਸ਼ੂਦਰ ਨਾਲ ਵੀ ਧਰਮ ਚੱਲਦਾ ਹੈ। ਸ਼ੂਦਰ ਕੋਈ ਜਾਤ ਨਹੀਂ। ਇਕ ਸੁਭਾਉ ਦਾ ਨਾਮ ਸੀ। ਮਨੋ-

ਬਿਰਤੀਆਂ ਦਾ ਨਾਮ ਸੀ। ਸ਼ੂਦਰ ਜਿਸਨੂੰ ਸੇਵਾ ਕਰਨ ਵਿਚ ਰੱਸ ਆਵੇ, ਜਿਸਨੂੰ ਸੇਵਾ ਕਰਨ ਵਿਚ ਆਨੰਦ ਆਵੇ। ਅਲੱਗ-ਅਲੱਗ ਸੁਭਾਅ ਦੇ ਮਨੁੱਖ ਹੁੰਦੇ ਹਨ। ਬ੍ਰਾਹਮਣ ਨੂੰ ਸਿਰ ਆਖਿਆ ਗਿਆ। ਖੱਤਰੀ ਨੂੰ ਹੱਥ ਆਖਿਆ ਗਿਆ। ਸ਼ੂਦਰ ਨੂੰ ਪੈਰ ਆਖਿਆ ਗਿਆ। ਸਾਰੇ ਸਰੀਰ ਦਾ ਭਾਰ ਪੈਰ ਚੁੱਕਦੇ ਹਨ।

ਮੇਰੇ ਕੋਲ ਇਕ ਸੰਤ ਨੇ ਇਕ ਵਿਦਿਆਰਥੀ ਭੇਜਿਆ ਸੀ ਕਿ ਗਿਆਨੀ ਜੀ ! ਇਸ ਨੂੰ ਤੁਸੀਂ ਦੋ-ਤਿੰਨ ਸਾਲ ਰੱਖ ਲਉ, ਪਾਠ ਚੰਗਾ ਕਰ ਲੈਂਦਾ ਹੈ। ਤੁਹਾਡੇ ਨਾਲ ਰਹੇਗਾ ਤਾਂ ਗੁਰਬਾਣੀ ਦੀ ਵਿਚਾਰ ਸਿਖ ਜਾਇਗਾ, ਕਥਾਕਾਰ ਬਣ ਜਾਇਗਾ, ਡੇਰੇ ਵਿਚ ਲੋੜ ਹੈ। ਉਸਨੂੰ ਮੈਂ ਪੋਥੀ ਪੜ੍ਹਨ ਲਈ ਕਹਿੰਦਾ ਸੀ ਤਾਂ ਨਹੀਂ ਪੜ੍ਹਦਾ ਸੀ। ਉਹ ਸੰਗਤ ਵਿਚ ਕਥਾ ਵਿਚ ਵੀ ਨਾ ਬੈਠੇ। ਮੈਨੂੰ ਖ਼ੁਦ ਹੈਰਾਨਗੀ ਕਿ ਇਸਨੂੰ ਭੇਜਿਆ ਹੈ, ਪਰ ਇਸਦੀ ਕੋਈ ਰੁਚੀ ਨਹੀਂ। ਕਈ ਵਾਰੀ ਉਸਨੂੰ ਲਿਖ ਕੇ ਦੇਣਾ ਚਾਹਵਾਂ ਪਰ ਇਸਦੀ ਕੋਈ ਰੁਚੀ ਨਹੀਂ। ਡੇਢ ਮਹੀਨੇ ਬਾਅਦ ਉਹ ਆਪ ਮੈਨੂੰ ਕਹਿਣ ਲੱਗਾ, ਗਿਆਨੀ ਜੀ ! ਮੈਂ ਜਾਣਾ ਹੈ। ਮੈਂ ਕਿਹਾ ਸੰਤਾਂ ਨੇ ਤਾਂ ਮੈਨੂੰ ਇੰਝ ਕਿਹਾ ਸੀ, ਪਰ ਤੂੰ ਕਹਿੰਦਾ ਹੈਂ ਜਾਣਾ ਹੈ, ਤੈਨੂੰ ਤਕਲੀਫ਼ ਕੀ ਹੈ ? ਕਹਿੰਦਾ ਹੈ, ਤੁਹਾਡੇ ਨਾਲ ਕੋਈ ਕੰਮ ਤਾਂ ਹੈ ਨਹੀਂ। ਕੋਈ ਲੰਗਰ ਬਣਾਉਣਾ ਹੋਵੇ, ਕੋਈ ਤੱਪੜ ਝਾੜਨੇ ਹੋਣ, ਕੱਪੜੇ ਵੀ ਤੁਹਾਡੇ ਦੂਜੇ ਲੈ ਜਾਂਦੇ ਹਨ, ਸੇਵਾ ਤਾਂ ਕੁਝ ਹੈ ਨਹੀਂ, ਸਾਡਾ ਸਮਾਂ ਨਹੀਂ ਪਾਸ ਹੁੰਦਾ। ਇਹ ਪੜ੍ਹਨਾ ਲਿਖਣਾ ਤੇ ਸਿਰ ਖਪਾਉਣਾ ਮੇਰੇ ਕੋਲੋਂ ਨਹੀਂ ਹੁੰਦਾ। ਫਿਰ ਮੈਂ ਸੰਤਾਂ ਨੂੰ ਫ਼ੋਨ 'ਤੇ ਕਿਹਾ ਕਿ ਇਹ ਸ਼ੂਦਰ ਹੈ, ਇਹ ਬ੍ਰਾਹਮਣ ਨਹੀਂ ਹੈ। ਇਹ ਸਿਰ ਦੀ ਵਰਤੋਂ ਨਹੀਂ ਕਰਦਾ, ਇਸਨੂੰ ਭਾਰੀ ਕੰਮ ਚਾਹੀਦਾ ਹੈ। ਮੈਂ ਕਿਹਾ, ਤੁਸੀਂ ਗ਼ਲਤ ਬੰਦਾ ਮੇਰੇ ਕੋਲ ਭੇਜ ਦਿੱਤਾ ਹੈ। ਇਸਨੂੰ ਸੇਵਾ 'ਤੇ ਲਾਉ। ਇਹ ਸੇਵਾ ਕਰਕੇ ਵੀ ਪ੍ਰਭੂ ਨੂੰ ਪ੍ਰਾਪਤ ਕਰ ਸਕਦਾ ਹੈ।

ਜੋ ਸੇਵਾ ਕਰਕੇ ਖ਼ੁਸ਼ ਹੋਵੇ ਤੇ ਪ੍ਰਭੂ ਜਾਣ ਕੇ ਅਗਲੇ ਦੀ ਸੇਵਾ ਕਰੇ, ਉਸਨੂੰ ਸ਼ੂਦਰ ਕਹਿੰਦੇ ਸਨ। ਸ਼ੂਦਰ ਦਾ ਮਤਲਬ ਇਹ ਨਹੀਂ ਸੀ ਜੋ ਬਾਅਦ ਵਿਚ ਸਮਝ ਕੇ ਆ ਗਿਆ। ਬ੍ਰਾਹਮਣ ਦਾ ਮਤਲਬ ਹੈ, ਜੋ ਹਰ ਸਮੇਂ ਸਿਰ ਦੀ ਵਰਤੋਂ ਕਰੇ। ਅਜਿਹਾ ਮਨੁੱਖ ਭੀੜ-ਭਾੜ ਨੂੰ ਵੀ ਪਸੰਦ ਨਹੀਂ ਕਰੇਗਾ। ਇਕਾਂਤ-ਵਾਸੀ ਹੈ, ਕਿਉਂਕਿ ਉਸਦੇ ਕੋਲ ਆਪਣੇ ਵਿਚਾਰਾਂ ਦੀ ਭੀੜ ਹੁੰਦੀ ਹੈ। ਇੰਝ ਕਹਿ ਲਉ ਕਿ ਹਰ ਸਮੇਂ ਆਪਣੇ ਨੇੜੇ ਰਹਿੰਦਾ ਹੈ। ਜੋ ਆਪਣੇ ਨਾਲ ਨਹੀਂ ਬੈਠ ਸਕਦਾ, ਹਰ ਸਮੇਂ ਦੂਜਾ-ਤੀਜਾ ਚਾਹੀਦਾ ਹੈ, ਉਹ ਬ੍ਰਾਹਮਣ ਨਹੀਂ ਹੈ। ਪੁੱਤਰ ਨਾਲ ਬੈਠ ਸਕਦਾ ਹੈ, ਮਿੱਤਰ ਨਾਲ ਬੈਠ ਸਕਦਾ ਹੈ, ਪਿਤਾ ਨਾਲ ਬੈਠ ਸਕਦਾ ਹੈ ਪਰ ਆਪਣੇ ਨਾਲ ਨਹੀਂ ਬੈਠ ਸਕਦਾ, ਇਹ ਕਿਸੇ ਵਰਨ ਦਾ ਮਨੁੱਖ ਹੈ ਪਰ ਬ੍ਰਾਹਮਣ ਨਹੀਂ ਹੈ।

ਰਿਸ਼ੀ ਯਾਗਵਲਕ ਹੋਏ ਹਨ। ਬੜੇ ਉੱਘੇ ਵਿਚਾਰ ਸਨ। ਗੰਗਾ ਤੱਟ 'ਤੇ ਬੈਠੇ ਧਿਆਨ ਸਾਧਨਾ ਪਏ ਕਰਦੇ ਸਨ। ਦੂਰੋਂ ਉਹਨਾਂ ਦੇ ਮਿੱਤਰ ਨੇ ਦੇਖਿਆ ਕਿ ਦੁਪਹਿਰ ਦਾ ਸਮਾਂ ਹੈ ਤੇ ਸੰਤ ਇਕੱਲਾ ਬੈਠਾ ਹੈ। ਆਮ ਕਹਾਵਤ ਇਹ ਹੁੰਦੀ ਹੈ ਕਿ ਇਕੱਲਾ ਤਾਂ ਰੱਬ ਵੀ ਨਾ ਹੋਵੇ,

ਪਰ ਹੁਣ ਕੌਣ ਦੱਸੇ ਕਿ ਰੱਬ ਤਾਂ ਹੈ ਹੀ ਇਕੱਲਾ। ਮਨੁੱਖ ਨੂੰ ਹਰ ਸਮੇਂ ਦੂਜਾ ਚਾਹੀਦਾ ਹੈ। ਕਾਰਨ ? ਮਨੁੱਖ ਆਪਣੇ ਨਾਲ ਨਹੀਂ ਹੈ। ਜੋ ਆਪਣੇ ਨਾਲ ਨਹੀ, ਉਹ ਸ੍ਰੋਤਾ ਵੀ ਨਹੀਂ, ਗੁਰਬਾਣੀ ਨਹੀਂ ਸੁਣ ਸਕੇਗਾ। ਗੁਰਬਾਣੀ ਉਚਾਰਨ ਕਰਨ ਨਾਲੋਂ, ਗੁਰਬਾਣੀ ਬੋਲਣ ਨਾਲੋਂ ਹਜ਼ਾਰਾਂ ਨਹੀਂ, ਲੱਖਾਂ ਗੁਣਾਂ ਸੁਣਨਾ ਔਖਾ ਹੈ। ਸੁਣ ਤਾਂ ਉਹੀ ਸਕੇਗਾ ਜੋ ਆਪਣੇ ਨੇੜੇ ਹੈ। ਜੋ ਦੂਜੇ ਦੇ ਨੇੜੇ ਹੈ, ਕਿਸ ਤਰ੍ਹਾਂ ਸੁਣੇਗਾ ? ਕੰਨ ਤਾਂ ਉਸਦੇ ਨਾਲ ਲੱਗੇ ਹੋਏ ਹਨ। ਗੁਰਮਤਿ ਵਿਚ ਧਿਆਨ ਸਾਧਨਾ ਹੈ ਸ਼ਬਦ ਨੂੰ ਸੁਣਨਾ। ਦੂਜੇ 'ਤੇ ਧਿਆਨ ਨਹੀਂ, ਬੋਲ ਨਹੀਂ ਸਕੋਗੇ। ਆਪਣੇ ਵਿਚ ਧਿਆਨ ਨਹੀਂ, ਸੁਣ ਨਹੀਂ ਸਕੋਗੇ। ਸੁਣਨਾ ਬਹੁਤ ਵੱਡੀ ਕਲਾ ਹੈ। ਧਰਮ ਮਿਲਦਾ ਹੈ ਸੁਣ ਕੇ। ਮਹਾਰਾਜ ਕਹਿੰਦੇ ਹਨ-

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਸੁਣ ਕੇ ਬੰਦਾ ਸਿਧ ਬਣ ਜਾਂਦਾ ਹੈ, ਪੀਰ ਬਣ ਜਾਂਦਾ ਹੈ, ਨਾਥ ਬਣ ਜਾਂਦਾ ਹੈ, ਗਿਆਨੀ ਬਣ ਜਾਂਦਾ ਹੈ, ਦਾਨੀ ਬਣ ਜਾਂਦਾ ਹੈ। ਉਹ ਇਤਨਾ ਪਾਵਨ ਹੋ ਜਾਂਦਾ ਹੈ ਕਿ ਅਠਾਹਠ ਤੀਰਥ ਉਸ ਤੋਂ ਕੁਰਬਾਨ ਕੀਤੇ ਜਾ ਸਕਦੇ ਹਨ। ਉਸ ਨੂੰ ਸਾਰੇ ਤਨ ਦੇ ਭੇਦ ਦਾ ਪਤਾ ਲੱਗ ਜਾਂਦਾ ਹੈ।

*ਸੁਣਿਐ ਜੋਗ ਜੁਗਤਿ ਤਨਿ ਭੇਦ॥*

(ਜਪੁਜੀ ਸਾਹਿਬ)

ਇਹ ਸਭ ਕੁਝ ਜੋ ਕਿਸੇ ਨੂੰ ਨਾ ਪ੍ਰਾਪਤ ਹੋਇਆ ਹੋਵੇ, ਉਹ ਸ੍ਰੋਤਾ ਨਹੀਂ ਹੈ। ਲੋਕੀਂ ਸ਼ੌਕੀਆ ਤੌਰ 'ਤੇ ਆਪਣੇ ਘਰ ਵਿਚ ਅਖੰਡ-ਪਾਠ ਰਖਾਉਂਦੇ ਹਨ, ਪਰ ਜਿਸ ਕਮਰੇ ਵਿਚ ਰਖਾਉਂਦੇ ਹਨ ਉਥੇ ਵੜਨਾ ਹੀ ਭੁੱਲ ਜਾਂਦੇ ਹਨ, ਕਿਤੇ ਸੁਣਨਾ ਨਾ ਪੈ ਜਾਏ। ਸੁਣਨਾ ਤਪੱਸਿਆ ਹੈ। ਬਿਨਾਂ ਇਕਾਗਰਤਾ ਤੋਂ ਸੁਣਿਆ ਨਹੀਂ ਜਾ ਸਕਦਾ। ਜੋ ਆਪਣੇ ਨੇੜੇ ਨਹੀਂ, ਨਹੀਂ ਸੁਣ ਸਕਦਾ। ਗੁਰੂ ਨਾਨਕ ਦੇਵ ਜੀ ਨੇ ਸੁਣਨ ਦੀਆਂ ਚਾਰ ਪਉੜੀਆਂ ਲਗਾਤਾਰ ਕਹੀਆਂ। ਗੁਰੂ ਤੇਗ਼ ਬਹਾਦਰ ਮਹਾਰਾਜ ਜੀ ਕਹਿੰਦੇ ਹਨ-

*ਰੇ ਮਨ ਰਾਮ ਸਿਉ ਕਰਿ ਪ੍ਰੀਤਿ॥*
*ਸ੍ਰਵਨ ਗੋਬਿੰਦ ਗੁਨੁ ਸੁਨਉ ਅਰੁ ਗਾਉ ਰਸਨਾ ਗੀਤਿ॥*

(ਅੰਗ ੬੩੧)

ਰਾਮ ਨਾਲ ਪ੍ਰੀਤ ਪਾ। ਪਰ ਕਿਵੇਂ? ਜ਼ਬਾਨ ਗਾਇਨ ਕਰੇ ਅਤੇ ਕੰਨ ਸੁਣਨ। ਮੈਂ ਬਾਣੀ ਪੜ੍ਹ ਰਿਹਾ ਸੁਣ ਤਾਂ ਹੀ ਸਕਾਂਗਾ ਜੇ ਆਪਣੇ ਕੋਲ ਹਾਂ। ਆਪਣੇ ਨਾਲ ਜੋ ਬੈਠ ਸਕਦਾ ਹੈ, ਸਮਝ ਲਉ ਜੋਗੀ ਹੈ, ਅਭਿਨਾਸੀ ਹੈ। ਕਹਿੰਦੇ ਹਨ ਮਨੁੱਖ ਸਮਾਜਿਕ ਪ੍ਰਾਣੀ ਹੈ ਤਾਂ ਸਮਾਜਿਕ

ਹੋਵੇਗਾ, ਦੂਜਾ ਚਾਹੀਦਾ ਹੈ। ਅਜੇ ਧਾਰਮਿਕ ਨਹੀਂ ਹੈ, ਸਮਾਜਿਕ ਹੈ। ਯਾਗਵਲਕ ਇਕੱਲੇ ਬੈਠੇ ਸਨ ਤੇ ਉਹਨਾਂ ਦਾ ਮਿੱਤਰ ਉਹਨਾਂ ਦੇ ਕੋਲ ਜਾ ਕੇ ਬੈਠ ਗਿਆ ਤੇ ਕਹਿੰਦਾ ਹੈ, ਰਿਸ਼ੀ ਜੀ ! ਦੂਰੋਂ ਮੈਂ ਦੇਖਿਆ ਤੁਸੀਂ ਇਕੱਲੇ ਬੈਠੇ ਸੀ, ਇਸ ਲਈ ਤੁਹਾਨੂੰ ਸਾਥ ਦੇਣ ਲਈ ਮੈਂ ਆ ਗਿਆ ਹਾਂ। ਯਾਗਵਲਕ ਕਹਿਣ ਲੱਗੇ ਤੈਨੂੰ ਕਿਸਨੇ ਕਿਹਾ ਕਿ ਮੈਂ ਇਕੱਲਾ ਸੀ, ਮੈਂ ਤਾਂ ਆਪਣੇ ਨਾਲ ਬੈਠਾ ਸੀ। ਹੁਣ ਤੂੰ ਆਇਆ ਹੈਂ ਤੇ ਮੈਨੂੰ ਆਪਣੇ ਨਾਲੋਂ ਤੋੜ ਦਿੱਤਾ ਹੈ।

ਮਹਾਰਾਜ ਦੀ ਬਾਣੀ ਕਹਿੰਦੀ ਹੈ ਕਿ ਜੋ ਆਪਣੇ ਤਨ ਦੀ, ਆਪਣੇ ਆਪ ਦੀ ਵਿਚਾਰ ਕਰਦਾ ਹੈ ਤੇ ਆਪਣੇ ਨੇੜੇ ਰਹਿੰਦਾ ਹੈ, ਉਹ ਮਨੁੱਖ ਜਮਾਂ ਦੀ ਮਾਰ ਤੋਂ ਬਚ ਜਾਂਦਾ ਹੈ। ਕੋਈ ਮਨੁੱਖ ਆਪਣੇ ਨੇੜੇ ਨਹੀਂ ਹੁੰਦਾ। ਇਕ ਪਤੀ ਪਤਨੀ ਬਾਰੇ ਬਹੁਤ ਕੁਝ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਇਕ ਮਿੱਤਰ ਦੂਜੇ ਮਿੱਤਰ ਬਾਰੇ ਬਹੁਤ ਕੁਝ ਜਾਣਦਾ ਹੈ, ਪਰ ਆਪਣੇ ਬਾਰੇ ਕੁਝ ਵੀ ਨਹੀਂ ਜਾਣਦਾ। ਜੋ ਆਪਣੇ ਬਾਰੇ ਕੁਝ ਨਹੀਂ ਜਾਣਦਾ, ਉਹ ਪ੍ਰਮਾਤਮਾ ਬਾਰੇ ਕੀ ਜਾਣੇਗਾ, ਕਿਉਂਕਿ ਤਨ ਦੇ ਵਿਚ ਮਨ ਹੈ, ਮਨ ਵਿਚ ਪ੍ਰਭੂ ਹੈ। ਜੋ ਆਪਣੇ ਨੇੜੇ ਨਹੀਂ, ਪ੍ਰਮਾਤਮਾ ਦੀ ਕਿਵੇਂ ਖੋਜ ਕਰੇਗਾ।

ਧਿਆਨ-ਸਾਧਨਾ ਨੂੰ ਕਿਤੇ ਖਿਡੌਣਾ ਨਾ ਸਮਝ ਲੈਣਾ। ਕਬੀਰ ਕਹਿੰਦੇ ਹਨ-



*ਮਾਥੇ ਤਿਲਕੁ ਹਥਿ ਮਾਲਾ ਬਾਨਾਂ॥*
*ਲੋਗਨ ਰਾਮੁ ਖਿਲਉਨਾ ਜਾਨਾਂ॥*

(ਅੰਗ ੧੧੫੮)

ਇਹ ਖਿਡੌਣਾ ਨਹੀਂ ਹੈ। ਇਹ ਤਾਂ ਕਬੀਰ ਇੰਝ ਕਹਿੰਦੇ ਹਨ-

*ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥*
*ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਚਲ ਰਹਿਓ ਕਬੀਰ॥*

(ਅੰਗ ੧੩੭੩)

ਇਕ ਬਿਖੜੀ ਘਾਟੀ 'ਤੇ ਮੈਂ ਇਕੱਲਾ ਜਾ ਰਿਹਾ ਹਾਂ। ਨਾ ਮੇਰੇ ਅੱਗੇ ਕੋਈ, ਨਾ ਮੇਰੇ ਪਿੱਛੇ ਕੋਈ। ਜਦੋਂ ਵੀ ਕੋਈ ਧਿਆਨ-ਸਾਧਨਾ ਕਰੇਗਾ, ਇਕੱਲ ਵਿਚ ਹੁੰਦੀ ਹੈ। ਨਾਲੇ ਦੂਜਾ ਇਹ ਵੀ ਪਤਾ ਲੱਗ ਜਾਏਗਾ ਕਿ ਇਸ ਮਾਰਗ 'ਤੇ ਬਾਕੀ ਨਹੀਂ ਚੱਲ ਰਹੇ। ਲੋਕੀਂ ਬਾਹਰਮੁਖੀ ਹਨ। ਇਸਨੂੰ ਇਕਬਾਲ ਕਹਿੰਦਾ ਹੈ-

*ਕਾਫ਼ਲੇ ਯਾ ਬਨ ਗਏ ਯਾ ਮਿਟ ਗਏ, ਰਾਸਤੇ ਸੁਨਸਾਨ ਨਜ਼ਰ ਆਤੇ ਹੈਂ।*

ਹੇ ਖ਼ੁਦਾ ! ਤੇਰਾ ਰਸਤਾ ਮੈਨੂੰ ਉਜੜਿਆ ਹੋਇਆ ਦਿਖਾਈ ਦਿੰਦਾ ਹੈ। ਚਲੇ ਹੋਣਗੇ ਕਿਸੇ ਸਮੇਂ ਉਹ ਪਹੁੰਚ ਗਏ ਹਨ। ਕੁਝ ਰਸਤੇ ਵਿਚ ਮਰ-ਖੱਪ ਗਏ। ਹੁਣ ਤਾਂ ਹਰ ਰਸਤੇ 'ਤੇ ਭੀੜ ਹੈ ਤੇ ਤੇਰਾ ਰਸਤਾ ਤਾਂ ਉਜੜਿਆ ਹੋਇਆ ਹੈ। ਕਿਉਂ ? ਇਸ ਨੂੰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਸਾਰੀ ਸ੍ਰਿਸ਼ਟੀ ਇਕੋ ਵਰਨ ਹੋ ਗਈ ਹੈ, ਧਰਮ ਦਾ ਚੱਲਣਾ ਰਹਿ ਗਿਆ

ਹੈ। ਕਿਹੜਾ ਵਰਨ ਹੈ, ਜਿਸਦੇ ਨਾਲ ਧਰਮ ਨਹੀਂ ਚੱਲਦਾ ? ਵੈਸ਼। ਵੈਸ਼ ਕਿਸਨੂੰ ਕਹੋਗੇ,
ਜਿਹੜਾ ਛੋਟੀ ਮੋਟੀ ਦੁਕਾਨ ਖੋਲ੍ਹ ਕੇ ਬੈਠਾ ਹੈ ਤੇ ਸਾਜ਼ੋ ਸਮਾਨ ਵੇਚਦਾ ਪਿਆ ਹੈ, ਨਹੀਂ।
ਜਿਸਦੇ ਵਿਚ ਹਰ ਸਮੇਂ ਵੇਚਣ ਦੀ ਰੁਚੀ ਮੌਜੂਦ ਹੈ। ਕੋਈ ਖ਼ਰੀਦਦਾਰ ਹੋਣਾ ਚਾਹੀਦਾ ਹੈ,
ਇੱਜ਼ਤ ਵੇਚਣੀ ਹੈ, ਗਿਆਨ ਵੇਚਣਾ ਹੈ, ਧਰਮ ਵੇਚਣਾ ਹੈ, ਕੌਮ ਵੇਚਣੀ ਹੈ। ਜੋ ਚੀਜ਼
ਉਸਦੇ ਹੱਥ ਵਿਚ ਹੋਵੇਗੀ ਤੇ ਉਸਦਾ ਉਸਨੂੰ ਠੀਕ ਮੁੱਲ ਮਿਲੇ, ਵੇਚ ਦੇਵੇਗਾ।

ਸਾਰੀ ਦੁਨੀਆਂ ਵਿਚ ਐਸੇ ਲੋਕ ਹੋਏ ਹਨ ਜੋ ਮੁਲਕ ਨਾਲ ਗ਼ੱਦਾਰੀ ਕਰਕੇ ਮੁਲਕ
ਨੂੰ ਵੇਚਦੇ ਰਹੇ ਹਨ। ਧਰਮ ਨਹੀਂ ਚੱਲ ਰਿਹਾ। ਬੜੇ ਤੋਂ ਬੜੇ ਜਿਨ੍ਹਾਂ ਨੂੰ ਅਸੀਂ ਪੰਡਿਤ ਕਹਿੰਦੇ
ਹਾਂ, ਗੁਣੀ-ਗਿਆਨੀ ਕਹਿੰਦੇ ਹਾਂ, ਕੀਰਤਨੀਆ ਕਹਿੰਦੇ ਹਾਂ, ਗੁਰਬਾਣੀ ਕਹਿੰਦੀ ਹੈ ਸਭ
ਵੈਸ਼ ਹਨ। ਗੁਰਦੁਆਰਿਆਂ ਦੇ ਪ੍ਰਬੰਧਕ ਵੀ ਵੈਸ਼ ਹਨ। ਬਹੁਤ ਵੱਡਾ ਸਮਾਗਮ ਹੋਵੇਗਾ, ਫਿਰ
ਦੇਖਣਗੇ ਬਚਿਆ ਕਿੰਨਾ ਹੈ। ਕੋਈ ਗੁਰੂ ਨਾਲ ਵੀ ਜੁੜਿਆ ਹੈ, ਇਹ ਆਂਕੜੇ ਇਕੱਠੇ ਨਹੀਂ
ਕਰਨਗੇ। ਕੋਈ ਰੱਬ ਦੇ ਮਾਰਗ 'ਤੇ ਵੀ ਚੱਲਿਆ ਹੈ, ਇਹ ਆਂਕੜੇ ਇਕੱਠੇ ਨਹੀਂ ਕਰਨਗੇ।
ਗੋਲਕ ਕਿੰਨੀ ਬਚੀ ਹੈ। ਮੈਂ ਪ੍ਰਸੰਨ ਹੁੰਦੇ ਦੇਖੇ ਹਨ ਪ੍ਰਬੰਧਕ, ਇੰਨੇ ਲੱਖਾਂ ਬੱਚ ਗਏ ਹਨ
ਕੀਰਤਨ ਦਰਬਾਰ ਵਿਚ। ਫਿਰ ਕੀਰਤਨ ਵੀ ਮੁੱਲ ਕਰਦੇ ਹਨ। ਜਿਸਦੀ ਕੀਮਤ ਲੈ ਲਈ,
ਉਸ ਨੂੰ ਵੇਚ ਦਿੱਤਾ। ਗਿਆਨ ਵਿਕਾਊ ਹੈ, ਕੀਰਤਨ ਵਿਕਾਊ ਹੈ, ਪਾਠ ਵਿਕਾਊ ਹੈ,
ਇੱਜ਼ਤ ਵਿਕਾਊ ਹੈ, ਧਰਮ ਵਿਕਾਊ ਹੈ। ਕਿਉਂ ? ਇੰਨੇ ਸਾਰੇ ਤਾਂ ਵੈਸ਼ ਹੋ ਗਏ ਹਨ। ਵੈਸ਼
ਨਾਲ ਧਰਮ ਨਹੀਂ ਚੱਲਦਾ। ਵੈਸ਼ ਲੋਭੀ ਹੁੰਦਾ ਹੈ। ਉਸਨੂੰ ਹਰ ਕੀਮਤ 'ਤੇ ਧਨ ਚਾਹੀਦਾ ਹੈ।
ਗੁਸਤਾਖ਼ੀ ਮਾਫ਼ ! ਜਿਹੜੀ ਔਰਤ ਆਪਣੀ ਇੱਜ਼ਤ ਵੇਚਦੀ ਹੈ, ਉਸਨੂੰ ਵੈਸ਼ੀਆ ਕਹਿੰਦੇ
ਹਨ। ਜਿਹੜਾ ਸਭ ਕੁਝ ਵੇਚ ਦੇਵੇ, ਉਸਨੂੰ ਵੈਸ਼ ਕਹਿੰਦੇ ਹਨ। ਵੈਸ਼ੀਆ ਤੇ ਵੈਸ਼ ਦੋਨੋਂ ਸ਼ਬਦ
ਬੜੇ ਨਿਕਟਵਰਤੀ ਹਨ। ਨਜ਼ਰਾਨਾ ਭੇਟਾ ਗੁਰੂ ਦੇ ਅੱਗੇ ਰੱਖੀ ਜਾ ਸਕਦੀ ਹੈ, ਕੀਰਤਨੀਏ
ਦੇ ਅੱਗੇ ਰੱਖੀ ਜਾ ਸਕਦੀ ਹੈ। ਮੁੱਲ, ਇੰਨੀ ਕੀਮਤ ਚਾਹੀਦੀ ਹੈ। ਜਿਹੜਾ ਕੀਰਤਨ
ਖ਼ਰੀਦਦਾ ਪਿਆ ਹੈ ਉਹ ਵੀ ਅੱਗੋਂ ਸੋਚੇਗਾ ਕਿ ਮੈਨੂੰ ਕਿੰਨਾ ਬੱਚਦਾ ਹੈ ਤੇ ਉਹ ਵੀ ਵੈਸ਼ ਹੈ।
ਬੜੇ ਬੜੇ ਕੀਰਤਨ ਦਰਬਾਰ ਇਸ ਮਨੋ-ਬਿਰਤੀ ਨਾਲ ਭਾਰਤ ਵਿਚ ਹੁੰਦੇ ਹਨ ਕਿ ਬੱਚੇਗਾ
ਕੀ। ਗ਼ਾਲਬ ਤਾਂ ਕਹਿੰਦਾ ਹੈ-

*ਹਵਸ ਕੇ ਬੰਦੇ ਵਫ਼ਾ ਕੋ ਬੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਕੀ ਕਿਆ ਕਹੀਏ ਖ਼ੁਦਾ ਕੋ ਬੇਚ ਦੇਤੇ ਹੈਂ।*

ਉਹਨਾਂ ਦੇ ਹੱਥ ਵਿਚ ਕਿਤੇ ਰੱਬ ਵੀ ਆ ਜਾਏ, ਇਹ ਕਹਿੰਦੇ ਹਨ ਕਿ ਰੱਬ ਤੈਨੂੰ ਵੀ
ਵੇਚਣਾ ਹੈ, ਛੱਡਣਾ ਨਹੀਂ ਹੈ। ਵੈਸ਼ ਉਸਨੂੰ ਕਹਿੰਦੇ ਹਨ ਜੋ ਸਭ ਕੁਝ ਵੇਚੇ। ਵੈਸ਼ੀਆ ਉਸਨੂੰ
ਕਹਿੰਦੇ ਹਨ ਜੋ ਆਪਣਾ ਜਿਸਮ ਵੇਚਦੀ ਹੈ। ਇਸ ਤਰ੍ਹਾਂ ਦੀ ਵੇਚਣ ਦੀ ਜਿਸਦੀ ਮਨੋ-
ਬਿਰਤੀ ਹੈ, ਮਹਾਰਾਜ ਕਹਿੰਦੇ ਹਨ, ਉਸਦੇ ਨਾਲ ਧਰਮ ਨਹੀਂ ਚੱਲਦਾ ਤੇ ਸਾਰਾ ਸੰਸਾਰ
ਵੈਸ਼ ਹੋ ਗਿਆ। ਧਨ ਚਾਹੀਦਾ ਹੈ, ਧਰਮ ਨਹੀਂ।

ਪਤਾ ਨਹੀਂ ਕਿੰਨੀਆਂ ਕੁਰਬਾਨੀਆਂ ਨਾਲ ਇਹ ਪੰਜ ਕਕਾਰ ਮਿਲੇ ਸਨ, ਚਾਰ ਕੌਡੀਆਂ ਬਦਲੇ ਲੋਕਾਂ ਨੇ ਪਰੇ ਸੁੱਟੇ ਹੋਏ ਹਨ। ਮੰਦਿਰ ਵੀ ਖ਼ਾਲੀ ਹਨ, ਹਿੰਦੂਆਂ ਦੀ ਨਵੀਂ ਜਨਰੇਸ਼ਨ ਵੀ ਪਾਠ ਪੂਜਾ ਦੀ ਤਰਫ਼ ਨਹੀਂ ਜਾਂਦੀ। ਸਾਰੇ ਚਰਚ ਉਜੜ ਗਏ ਹਨ। ਇੰਗਲੈਂਡ ਜਦੋਂ ਆਮ ਸਾਧਾਰਨ ਸੀ, ਹਰ ਗਲੀ ਵਿਚ ਇਹਨਾਂ ਨੇ ਦੋ-ਦੋ ਚਰਚ ਬਣਾਏ। ਬੜਾ ਕੀਮਤੀ ਪੱਥਰ ਲਾਇਆ, ਬੜੀ ਕੀਮਤੀ ਲੱਕੜ ਲਾਈ। ਇਸਦਾ ਮਤਲਬ ਦੋਵੇਂ ਸਮੇਂ ਆਉਂਦੇ ਸਨ। ਫਿਰ ਸਾਰੀ ਦੁਨੀਆਂ ਵਿਚ ਇਹਨਾਂ ਦਾ ਰਾਜ ਹੋ ਗਿਆ। ਸਾਰੀ ਦੁਨੀਆਂ ਦੀ ਦੌਲਤ ਇਹਨਾਂ ਕੋਲ ਆ ਗਈ। ਹੁਣ ਹਰ ਗਲੀ ਵਿਚ ਦੋ-ਦੋ ਕਲੱਬ ਹਨ। ਹੁਣ ਉਹਨਾਂ ਵਿਚ ਰੌਣਕ ਹੈ, ਚਰਚਾਂ ਨੂੰ ਤਾਂ ਤਾਲੇ ਲੱਗੇ ਹਨ। ਵੈਸ਼ ਮਹਾਂ ਲੋਭੀ ਹੁੰਦਾ ਹੈ। ਮਹਾਰਾਜ ਕਹਿੰਦੇ ਹਨ, ਇਸ ਸਮੇਂ ਮਨੁੱਖ ਦੇ ਮਨ ਉਤੇ ਲੋਭ ਰਾਜ ਕਰਦਾ ਹੈ। ਲੋਭੀ ਕੋਲ ਧਰਮ ਨਹੀਂ ਹੁੰਦਾ। ਲੋਭੀ ਕੋਲ ਤਾਂ ਪਾਪ ਹੀ ਪਾਪ ਹੁੰਦਾ ਹੈ। ਲੋਭੀ ਕੋਲ ਤਾਂ ਝੂਠ ਹੀ ਝੂਠ ਹੁੰਦਾ ਹੈ। ਗੁਰੂ ਅਮਰਦਾਸ ਜੀ ਮਹਾਰਾਜ ਕਹਿੰਦੇ ਹਨ-

*ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥*

(ਅੰਗ ੧੪੧੭)

ਉਸ ਉੱਪਰ ਭਰੋਸਾ ਵੀ ਨਹੀਂ ਕਰਨਾ ਚਾਹੀਦਾ। ਉਹ ਤਾਂ ਮਿੱਤਰਤਾ ਵੀ ਵੇਚ ਸਕਦਾ ਹੈ। ਬਾਕੀ ਤਿੰਨ ਵਰਨਾਂ ਨਾਲ ਧਰਮ ਚੱਲਦਾ ਹੈ। ਇਕੋ ਵਰਨ ਪ੍ਰਧਾਨ ਹੋ ਗਿਆ, 99% ਮਨੁੱਖ ਵੈਸ਼ ਹੈ। 1% ਸ਼ੂਦਰ ਹੈ, ਬ੍ਰਾਹਮਣ ਹੈ, ਖੱਤਰੀ ਹੈ। ਦੱਸ ਹਜ਼ਾਰ ਸਤਿਸੰਗੀ ਕਿਤੇ ਮੰਦਿਰ, ਮਸਜਿਦ, ਗੁਰਦੁਆਰੇ ਵਿਚ ਬੈਠੇ ਹੋਣ, ਇਕ ਜਗਿਆਸੂ ਹੁੰਦਾ ਹੈ। ਦੱਸ ਹਜ਼ਾਰ ਜਗਿਆਸੂ ਬੈਠੇ ਹੋਣ, ਇਕ ਸਾਧੂ ਹੁੰਦਾ ਹੈ। ਸਾਧੂ ਦਾ ਮਤਲਬ ਜੋ ਸਾਧਨਾ ਕਰਨ ਲੱਗ ਪੈਂਦਾ ਹੈ। ਨਿਰੀ ਸਮਝ ਨਹੀਂ, ਸਮਝ ਨੂੰ ਵਰਤਣ ਲੱਗ ਪਿਆ। ਜਿਸਦੀ ਸਮਝ ਆਈ, ਉਸ ਦੇ ਮਾਰਗ 'ਤੇ ਚੱਲ ਪਿਆ। ਦੱਸ ਹਜ਼ਾਰ ਦੇ ਕਰੀਬ ਸਾਧੂ ਬੈਠੇ ਹੋਣ, ਇਕ ਸੰਤ ਹੁੰਦਾ ਹੈ, ਜੋ ਸਿਰਫ਼ ਚੱਲਦਾ ਹੀ ਨਹੀਂ ਪਿਆ, ਪਹੁੰਚ ਗਿਆ ਹੈ। ਬੜੀ ਮਾਯੂਸੀ ਵਾਲੀ ਗੱਲ ਹੈ ਕਿ ਇਹ ਆਂਕੜੇ ਵੱਧ ਨਹੀਂ ਸਕੇ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਵੀ ਕਹਿਣਾ ਪਿਆ-

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤ॥*

(ਅੰਗ ੧੪੨੭)

*ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥*

(ਅੰਗ ੬੮੫)

ਬਹੁਤ ਵੱਡੀ-ਵੱਡੀ ਭੀੜ ਦੇਖਕੇ ਕਿਤੇ ਇਹ ਨਾ ਸਮਝ ਲੈਣਾ ਕਿ ਸੰਤਾਂ ਦੀ ਭੀੜ ਹੈ। ਜਗਿਆਸੂਆਂ ਦੀ ਭੀੜ ਹੋ ਸਕਦੀ ਹੈ। ਸੰਸਾਰੀਆਂ ਦੀ ਭੀੜ ਹੋ ਸਕਦੀ ਹੈ। ਸਾਧੂਆਂ ਤੇ ਸੰਤਾਂ ਦੀ ਭੀੜ ਨਹੀਂ ਹੁੰਦੀ। ਜਿਹੜੇ ਇਸ ਮਾਰਗ 'ਤੇ ਚੱਲਦੇ ਹਨ ਜਾਂ ਪਹੁੰਚ ਗਏ ਹਨ, ਇਹ ਤਾਂ ਕੋਈ ਲੱਖਾਂ ਜਾਂ ਕਰੋੜਾਂ ਵਿਚ ਇਕ ਅੱਧ ਹੁੰਦਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ

ਬ੍ਰਹਮਾ ਕਥਾ ਕਰਦਾ ਹੁੰਦਾ ਸੀ ਅੰਮ੍ਰਿਤ ਵੇਲੇ। ਇਸਦੀ ਕਥਾ ਨੂੰ ਸੁਣਦੇ ਸਨ ਦੇਵਤੇ। ਦੇਵਤੇ ਉਹ ਜਿਨ੍ਹਾਂ ਦੇ ਅੰਦਰ ਗਿਆਨ ਦਾ ਦੀਵਾ ਬਲ ਗਿਆ ਸੀ, ਜੋ ਸਮਝਦੇ ਸਨ। ਹੁਣ ਬ੍ਰਹਮੇ ਵਰਗੇ ਕਥਾਵਾਚਕ ਨੂੰ ਸੁਣਨ ਲਈ ਵਿਸ਼ੇਸ਼ ਦਿਮਾਗ਼ ਚਾਹੀਦੇ ਸਨ ਤਾਂ ਦੇਵਤੇ ਸੁਣਦੇ ਸਨ। ਇਹਨਾਂ ਸ੍ਰੋਤਿਆਂ ਵਿਚ ਵਿਸ਼ਨੂੰ ਵੀ ਹੁੰਦਾ ਸੀ, ਸ਼ਿਵ ਜੀ ਵੀ ਹੁੰਦਾ ਸੀ, ਸਾਰੇ ਦੇਵਤੇ ਬੈਠਦੇ ਸਨ ਤੇ ਇਹ ਕਥਾ ਕਰਦਾ ਸੀ। ਬ੍ਰਹਮੇ ਦੀ ਲੜਕੀ ਸੀ ਸੁਰਸਤੀ ਜਿਸਨੂੰ ਸੰਗੀਤ, ਕਲਾ, ਗੁਣ, ਵਿੱਦਿਆ ਦੀ ਦਾਤੀ ਮੰਨਦੇ ਹਨ। ਭਾਰਤ ਦੇ ਜਿਹੜੇ ਗੌਰਮਿੰਟ ਸਕੂਲ ਹਨ, ਉਨ੍ਹਾਂ ਵਿਚ ਸੁਰਸਤੀ ਦੀ ਉਸਤਤੀ ਵਿਚ ਸਵੇਰੇ ਨਗ਼ਮੇ ਗਾਏ ਜਾਂਦੇ ਹਨ। ਸੁਰਸਤੀ ਪੂਜਨ ਬਹੁਤ ਵੱਡਾ ਤਿਉਹਾਰ ਹੈ। ਆਪਣੇ ਪਿਉ ਦੀ ਕਥਾ ਸੁਣਨ ਲਈ ਉਹ ਵੀ ਅੰਮ੍ਰਿਤ ਵੇਲੇ ਬੈਠਦੀ ਸੀ। ਬ੍ਰਹਮਾ ਕੋਈ ਇਕ ਮਜ਼ਮੂਨ ਨੂੰ ਲੈਂਦਾ ਸੀ ਤੇ ਉਸ ਉੱਪਰ ਵਿਚਾਰ ਕਰਦਾ ਸੀ। ਅੱਜ ਜਿਹੜਾ ਉਸਨੇ ਮਜ਼ਮੂਨ ਲਿਆ, ਸੋਲਾਂ-ਸ਼ਿੰਗਾਰ ਦਾ ਲਿਆ। ਕੁਝ ਸ਼ਿੰਗਾਰ ਅਜਿਹੇ ਹਨ, ਜਿਨ੍ਹਾਂ ਨਾਲ ਤਨ ਸ਼ਿੰਗਾਰਿਆ ਜਾਂਦਾ ਹੈ। ਕੁਝ ਸ਼ਿੰਗਾਰ ਅਜਿਹੇ ਹਨ ਜਿਨ੍ਹਾਂ ਨਾਲ ਬੋਲਾਂ ਨੂੰ ਸ਼ਿੰਗਾਰਿਆ ਜਾਂਦਾ ਹੈ। ਬ੍ਰਹਮੇ ਵਿਚ ਇਕ ਖ਼ੂਬੀ ਸੀ। ਉਹ ਦੇਖਦਾ ਸੀ ਕਿ ਸ੍ਰੋਤੇ ਸੁਣ ਰਹੇ ਹਨ ਕਿ ਨਹੀਂ। ਫਿਰ ਉਸਦੀ ਨਿਗਾਹ ਆਪਣੀ ਬੱਚੀ 'ਤੇ ਚਲੀ ਗਈ। ਕਿਉਂਕਿ ਕਥਾ ਸੋਲਾਂ-ਸ਼ਿੰਗਾਰ ਦੀ ਕਰ ਰਿਹਾ ਸੀ ਤੇ ਇਕ ਦੱਮ ਕਹਿੰਦਾ ਹੈ ਕਿ ਭਾਵੇਂ ਇਹ ਬੱਚੀ ਮੇਰੀ ਹੈ, ਪਰ ਪ੍ਰਭੂ ਨੇ ਇਸਨੂੰ ਸੋਲਾਂ-ਸ਼ਿੰਗਾਰ ਦਿੱਤੇ ਹਨ। ਦੇਖਿਆ ਹੀ ਨਹੀਂ, ਆਪਣੀਆਂ ਅੱਖਾਂ ਵੀ ਮੈਲੀਆਂ ਕਰ ਲਈਆਂ। ਭਾਈ ਸਾਹਿਬ ਭਾਈ ਗੁਰਦਾਸ ਜੀ ਲਿਖਦੇ ਹਨ–

*ਚਾਰੇ ਵੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।*
*ਲੋਕਾਂ ਨੋ ਸਮਝਾਇਦਾ ਵੇਖਿ ਸੁਰਸਤੀ ਰੂਪ ਲੋਭਾਣਾ।*

(ਵਾਰ ੧੨, ਪਉੜੀ ੭)

ਦੇਵਤਿਆਂ ਨੂੰ ਸਮਝਾਉਂਦਾ ਹੈ। ਸਾਰੇ ਦੇਵਤੇ ਉਸਨੂੰ ਸੱਜਦਾ ਕਰਦੇ ਹਨ, ਪਰ ਆਪਣੀ ਬੱਚੀ ਦਾ ਰੂਪ ਦੇਖਕੇ ਮਨ ਮੈਲਾ ਕਰ ਬੈਠਾ। ਧੰਨ ਗੁਰੂ ਅਮਰਦਾਸ ਮਹਾਰਾਜ ਜੀ ਕਹਿੰਦੇ ਹਨ–

*ਸਨਕਾਦਿਕ ਨਾਰਦ ਮੁਨਿ ਸੇਖਾ॥*
*ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥*

(ਅੰਗ ੩੩੦)

ਮਨ ਦੇ ਹੱਥੋਂ ਬ੍ਰਹਮਾ ਵੀ ਠੱਗਿਆ ਗਿਆ। ਜੋ ਜਿੰਨਾ ਉੱਚਾ ਉਠਿਆ ਹੈ, ਜੇਕਰ ਡਿੱਗੇਗਾ ਤਾਂ ਉੱਨੀ ਗਹਿਰੀ ਚੋਟ ਲੱਗੇਗੀ। ਬਹੁਤ ਮਹਾਨ ਮਨੁੱਖ ਕੋਲੋਂ ਛੋਟੀ-ਮੋਟੀ ਗ਼ਲਤੀ ਨਹੀਂ ਹੁੰਦੀ, ਪਹਾੜ ਵਰਗੀ ਗ਼ਲਤੀ ਹੁੰਦੀ ਹੈ। ਇਕ ਅਰਬੀ ਕਹਾਵਤ ਹੈ – ਮਨੁੱਖ ਦੀ ਮਹਾਨਤਾ ਉਸ ਦੀ ਗਿਰਾਵਟ ਤੇ ਉਸਦੀ ਦੁਸ਼ਮਣੀ ਤੋਂ ਪਰਖੀ ਜਾਏਗੀ ਕਿ ਉਸਦਾ ਦੁਸ਼ਮਣ ਕੌਣ ਹੈ ? ਜੇਕਰ ਮਾਮੂਲੀ ਜਿਹਾ ਬੰਦਾ ਉਸਦਾ ਦੁਸ਼ਮਣ ਹੈ ਤਾਂ ਇਹ ਮਨੁੱਖ ਮਹਾਨ

ਨਹੀਂ ਹੈ। ਮਹਾਨ ਮਨੁੱਖ ਬਹੁਤ ਵੱਡੀ ਗ਼ਲਤੀ ਕਰਦਾ ਹੈ। ਇਕ ਮਨੁੱਖ ਦੱਸ-ਫੁੱਟ ਦੀ ਬੁਲੰਦੀ ਤੋਂ ਡਿੱਗਿਆ ਤਾਂ ਮਾੜੀ ਮੋਟੀ ਚੋਟ ਤਾਂ ਲੱਗੇਗੀ, ਪਰ ਜਿਹੜਾ ਇਕ ਹਜ਼ਾਰ ਫੁੱਟ ਦੀ ਬੁਲੰਦੀ ਤੋਂ ਡਿੱਗਿਆ, ਉਹ ਤਾਂ ਚਕਨਾਚੂਰ ਹੋ ਜਾਏਗਾ। ਬੜੀ ਸਿਖਰ 'ਤੇ ਪਹੁੰਚੇ ਹੋਏ ਬ੍ਰਹਮਾ, ਵਿਸ਼ਨੂੰ ਬੁਰੀ ਤਰ੍ਹਾਂ ਡਿੱਗੇ ਹਨ। ਸਤਿਗੁਰੂ ਦੀ ਬਾਣੀ ਕਹਿੰਦੀ ਹੈ-

*ਸਨਕਾਦਿਕ ਨਾਰਦ ਮੁਨਿ ਸੇਖਾ॥*
*ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥*

(ਅੰਗ ੩੩੦)

ਦੋ ਦਿਨ ਗੁਰਦੁਆਰੇ ਆਉਂਦੇ ਹਨ, ਤੀਜੇ ਦਿਨ ਕਹਿੰਦੇ ਹਨ, ਕੀ ਕਰੀਏ ਮਨ ਤਾਂ ਜੁੜਦਾ ਹੀ ਨਹੀਂ। ਦਰਅਸਲ ਇਹਨਾਂ ਨੂੰ ਅਜੇ ਮਨ ਦਾ ਪੂਰਾ ਪਤਾ ਨਹੀਂ ਹੁੰਦਾ। ਫਿਰ ਦੂਜਿਆਂ ਨੂੰ ਇੰਝ ਵੀ ਉਪਦੇਸ਼ ਕਰਨ ਲੱਗ ਪੈਂਦੇ ਹਨ ਕਿ ਮਨ ਨੂੰ ਟਿਕਾਅ ਕੇ ਬਾਣੀ ਪੜ੍ਹੋ। ਗ਼ਲਤ ਕਹਿੰਦੇ ਹਨ। ਬਾਣੀ ਜਪੋ, ਪੜ੍ਹੋ ਤਾਂਕਿ ਮਨ ਟਿੱਕ ਜਾਏ। ਮਨ ਦਾ ਟਿੱਕ ਜਾਣਾ ਤਾਂ ਫਲ ਹੈ, ਪਹਿਲਾਂ ਕਿਥੋਂ ਟਿਕਾਅ ਲੈਣਗੇ। ਮਨ ਨੂੰ ਸ਼ੁੱਧ ਕਰਕੇ ਗੁਰਦੁਆਰੇ ਜਾਉ, ਗ਼ਲਤ ਹੈ। ਗੁਰਦੁਆਰੇ ਜਾਉ ਤਾਂ ਕਿ ਮਨ ਸ਼ੁੱਧ ਹੋਵੇ।



*ਜਿਨ ਕਉ ਮਨ ਕੀ ਪਰਤੀਤਿ ਨਾਹੀ ਨਾਨਕ ਸੇ ਕਿਆ ਕਥਹਿ ਗਿਆਨੈ॥*

(ਅੰਗ ੬੪੭)

ਕਰਦੇ ਗਿਆਨ ਦੀਆਂ ਗੱਲਾਂ ਹਨ ਪਰ ਮਨ ਵਿਚ ਕੋਈ ਸਮਝ ਨਹੀਂ, ਮਨ ਦਾ ਕੁਝ ਪਤਾ ਨਹੀਂ। ਮਹਾਰਾਜ ਕਹਿੰਦੇ ਹਨ ਕਿ ਆਮ ਬੰਦੇ ਦੀ ਗੱਲ ਛੱਡੋ, ਮਨ ਦੇ ਹੱਥੋਂ ਤਾਂ ਬ੍ਰਹਮਾ ਧੋਖਾ ਖਾ ਗਿਆ। ਮਨ ਦੇ ਹੱਥੋਂ ਵਿਸ਼ਨੂੰ ਧੋਖਾ ਖਾ ਗਿਆ। ਮਨ ਦੇ ਹੱਥੋਂ ਨਾਰਦ ਧੋਖਾ ਖਾ ਗਿਆ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥*

(ਅੰਗ ੧੧੫)

ਮਨ ਸ਼ੀਸ਼ਾ ਹੈ, ਕਦੀ ਕਦਾਈਂ ਕੋਈ ਗੁਰਮੁਖ ਆਪਣੇ ਮਨ ਦੇ ਸ਼ੀਸ਼ੇ ਵਿਚ ਆਪਣੇ ਵਿਚਾਰਾਂ ਨੂੰ ਦੇਖਦਾ ਹੈ ਕਿ ਮੇਰੇ ਵਿਚਾਰਾਂ ਵਿਚ ਕੀ ਚੱਲ ਰਿਹਾ ਹੈ। ਲੋਕੀ ਸਤਿਸੰਗੀ ਕਹਿੰਦੇ ਹਨ ਕਿ ਮਨ ਵਿਚ ਤਾਂ ਕੁਸੰਗਤ ਚੱਲਦੀ ਹੈ। ਤਨ ਸਤਿਸੰਗ ਵਿਚ ਬੈਠਾ ਹੈ ਤੇ ਮਨ ਕੁਸੰਗਤ ਕਰ ਰਿਹਾ ਹੈ। ਵਿਚਾਰਾਂ ਵਿਚ ਕੀ ਚੱਲਦਾ ਹੈ, ਕਾਮ, ਲੋਭ, ਹੰਕਾਰ। ਜਿਹੜਾ ਜਿਹੜਾ ਹੰਕਾਰ ਦਾ, ਲੋਭ ਦਾ, ਕਾਮ ਦਾ ਸਹਾਇਕ ਬਣ ਜਾਂਦਾ ਹੈ, ਉਸ 'ਤੇ ਮੋਹ ਆ ਜਾਂਦਾ ਹੈ। ਜਿਹੜਾ ਜਿਹੜਾ ਰੁਕਾਵਟ ਖੜੀ ਕਰ ਦਿੰਦਾ ਹੈ, ਉਸ 'ਤੇ ਕ੍ਰੋਧ ਆਉਂਦਾ ਹੈ। ਕ੍ਰੋਧ ਦਾ ਮਤਲਬ ਕੀ ਹੈ, ਕਿਸੇ ਨੇ ਹੰਕਾਰ ਪੂਰਤੀ ਵਿਚ, ਕਿਸੇ ਨੇ ਲੋਭ ਪੂਰਤੀ ਵਿਚ, ਕਿਸੇ ਨੇ ਕਾਮ ਪੂਰਤੀ ਵਿਚ ਰੁਕਾਵਟ ਖੜੀ ਕੀਤੀ। ਕ੍ਰੋਧ ਦਾ ਬੀਜ ਹੈ। ਬਿਨਾਂ ਕਿਸੇ ਬੀਜ ਤੋਂ ਪੈਦਾ ਨਹੀਂ ਹੁੰਦਾ। ਮੋਹ ਦਾ ਬੀਜ ਹੈ, ਬਿਨਾਂ ਕਿਸੇ ਬੀਜ ਤੋਂ ਪੈਦਾ ਨਹੀਂ ਹੁੰਦਾ। ਇਹ ਬੀਜ ਦਾ ਕ਼ਿਸਨੂੰ

ਪਤਾ ਚੱਲਦਾ ਹੈ? ਜਿਹੜਾ ਆਪਣਾ ਮਨ ਵੇਖਦਾ ਹੈ। ਅੰਦਰ ਤੱਕ ਆਪਣੀ ਪਹੁੰਚ ਹੋ ਸਕਦੀ ਹੈ। ਸਮਾਜ ਦੀ ਪਹੁੰਚ ਕੋਈ ਨਹੀਂ। ਕਾਨੂੰਨ ਦੀ ਪਹੁੰਚ ਕੋਈ ਨਹੀਂ। ਆਪਣੀ ਪਹੁੰਚ ਹੋ ਸਕਦੀ ਹੈ ਜਾਂ ਪ੍ਰਮਾਤਮਾ ਦੀ। ਪ੍ਰਮਾਤਮਾ ਕੋਲੋਂ ਕੋਈ ਭੈਅ ਖਾਂਦਾ ਨਾ ਹੋਵੇ ਤੇ ਅੰਦਰ ਝਾਤ ਮਾਰਦਾ ਨਾ ਹੋਵੇ, ਫਿਰ ਜੀਵਨ ਭਰ ਇਹ ਅਨਰਥ ਕਰਦਾ ਰਹਿੰਦਾ ਹੈ। ਮਨ ਦੇ ਤੱਲ 'ਤੇ ਕੁਸੰਗਤ ਚੱਲਦੀ ਰਹਿੰਦੀ ਹੈ। ਧਰਮ ਦੀ ਸਾਧਨਾ ਹੈ ਮਨ ਨੂੰ ਸ੍ਰੋਤਾ ਬਣਾ। ਪਹਿਲੀ ਸਾਧਨਾ ਹੈ ਮਨ ਨੂੰ ਦੇਖਣਾ।

ਇਸ ਸਮੇਂ ਮਨ ਉੱਪਰ ਲੋਭ ਦਾ ਰਾਜ ਹੈ। ਮਹਾਰਾਜ ਕਹਿੰਦੇ ਹਨ ਕਿ ਜਦੋਂ ਲੋਭ ਪ੍ਰਧਾਨ ਹੋਵੇ, ਫਿਰ ਰੱਬ ਦੀ ਵੀ ਬੋਲੀ ਲੱਗਦੀ ਹੈ। ਗ਼ਾਲਬ ਕਹਿੰਦਾ ਹੈ–

*ਹਵਸ ਕੇ ਬੰਦੇ ਵਫ਼ਾ ਕੋ ਬੇਚ ਦੇਤੇ ਹੈਂ।*
*ਖ਼ੁਦਾ ਕੇ ਘਰ ਕੀ ਕਿਆ ਕਹੀਏ ਖ਼ੁਦਾ ਕੋ ਬੇਚ ਦੇਤੇ ਹੈਂ।*

ਹਰੀ ਦਾ ਮੰਦਿਰ ਮਨ ਹੈ।

*ਮਨੁ ਮੰਦਰੁ ਤਨੁ ਵੇਸ ਕਲੰਦਰੁ*

(ਅੰਗ ੧੯੫)



ਕਲੰਦਰ ਕਹਿੰਦੇ ਹਨ ਪਹਿਰਾਵੇ ਨੂੰ। ਇਹ ਜੋ ਤਨ ਹੈ ਇਸਨੂੰ ਚੋਲਾ ਆਖਿਆ ਹੈ, ਪਹਿਰਾਵਾ ਹੈ। ਪ੍ਰਭੂ ਦੀ ਖੋਜ ਮਨ ਮੰਦਿਰ ਵਿਚੋਂ ਕਰਨੀ ਚਾਹੀਦੀ ਹੈ। ਸਾਹਿਬ ਕਹਿੰਦੇ ਹਨ–

*ਇਸੁ ਮਨ ਕਉ ਕੋਈ ਖੋਜਹੁ ਭਾਈ॥*
*ਮਨੁ ਖੋਜਤ ਨਾਮੁ ਨਉ ਨਿਧਿ ਪਾਈ॥*

(ਅੰਗ ੧੧੨੮)

ਪ੍ਰਮਾਤਮਾ ਦਾ ਨਾਮ ਹੀ ਨਉਨਿਧ ਹੈ, ਨੌਂ-ਖ਼ਜ਼ਾਨੇ ਹਨ।

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮ॥*

(ਅੰਗ ੨੯੩)

ਉਸ ਦਾ ਵਿਸ਼ਰਾਮ ਇਸ ਦੇਹੀ ਦੇ ਵਿਚ ਹੈ। ਕਿਸ ਤਰ੍ਹਾਂ ਦੇਹੀ ਦੇ ਵਿਚ ਹੈ? ਕਿਸ ਤਰ੍ਹਾਂ ਲੱਭੀਏ?

*ਤਨ ਮਹਿ ਮਨੂਆ ਮਨ ਮਹਿ ਸਾਚਾ॥*
*ਸੋ ਸਾਚਾ ਮਿਲਿ ਸਾਚੇ ਰਾਚਾ॥*

(ਅੰਗ ੬੮੬)

ਤਨ ਵਿਚ ਮਨ ਹੈ, ਮਨ ਵਿਚ ਸੱਚ ਹੈ। ਸੱਚ ਮਹਾਂ-ਰੱਸ ਹੈ, ਸੱਚ ਮਹਾਂ-ਸੁੱਖ ਹੈ, ਸੱਚ

ਮਹਾਂ-ਆਨੰਦ ਹੈ, ਸੱਚ ਮਹਾਂ-ਸ਼ਕਤੀ ਹੈ। ਸੱਚ ਸਾਰੇ ਗੁਣਾਂ ਦਾ ਸਾਗਰ ਹੈ। ਸੱਚ ਦੀ ਤਲਾਸ਼ ਪ੍ਰਮਾਤਮਾ ਦੀ ਤਲਾਸ਼ ਹੈ। ਪ੍ਰਮਾਤਮਾ ਦੀ ਤਲਾਸ਼ ਸੱਚ ਦੀ ਤਲਾਸ਼ ਹੈ। ਸੱਚ ਦੇ ਵਿਪਰੀਤ ਜੋ ਸ਼ਬਦ ਹੈ, ਉਸਨੂੰ ਝੂਠ ਕਹਿੰਦੇ ਹਨ। ਸੰਸਕ੍ਰਿਤ ਵਿਚ ਸੱਚ ਨੂੰ ਸੱਤ ਕਹਿੰਦੇ ਹਨ। ਇਸਦੇ ਵਿਪਰੀਤ ਜਿਹੜਾ ਦੂਜਾ ਅੱਖਰ ਹੈ ਇਸਨੂੰ ਕਹਿੰਦੇ ਹਨ ਮਿੱਥ। ਫ਼ਾਰਸੀ ਵਿਚ ਕਹਿੰਦੇ ਹਨ ਇਕ ਹਕੀਕਤ। ਪਹਿਲੇ ਰੋਜ਼ ਦਾ ਸਤਿਸੰਗ, ਇਸਦਾ ਅਸਰ ਕੀ ਹੋਵੇਗਾ ਕਿ ਮਨੁੱਖ ਨੂੰ ਭਰੋਸਾ ਆ ਜਾਏਗਾ ਕਿ ਸੱਚ ਹੀ ਗੁਣਾਂ ਦਾ ਸਾਗਰ ਹੈ। ਸੱਚ ਤੋਂ ਬਿਨਾਂ ਮੈਨੂੰ ਸੁੱਖ ਨਹੀਂ ਮਿਲ ਸਕਦਾ। ਸੱਚ ਤੋਂ ਬਿਨਾਂ ਮੈਨੂੰ ਸ਼ਕਤੀ ਵੀ ਨਹੀਂ ਮਿਲ ਸਕਦੀ। ਸੱਚ ਤੋਂ ਬਿਨਾਂ ਮੈਨੂੰ ਗੁਣਾਂ ਦੀ ਪ੍ਰਾਪਤੀ ਵੀ ਨਹੀਂ ਹੋ ਸਕਦੀ। ਸੱਚ ਤੋਂ ਬਿਨਾਂ ਮੈਨੂੰ ਆਨੰਦ ਵੀ ਨਹੀਂ ਮਿਲ ਸਕਦਾ। ਜੇਕਰ ਅਜਿਹਾ ਭਰੋਸਾ ਆ ਗਿਆ ਤਾਂ ਇਹ ਮਨੁੱਖ ਧਰਮ ਦੀ ਪਹਿਲੀ ਪੌੜੀ 'ਤੇ ਚੜ੍ਹ ਗਿਆ। ਸਤਿਸੰਗ ਦਾ ਫਲ ਇਸਨੂੰ ਮਿਲ ਗਿਆ।

ਸੱਚ ਵਿਆਪਕ ਹੈ, ਇਸ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ ਕਿ ਜੋ ਸੱਚ ਹੈ, ਉਹ ਕੇਵਲ ਮੇਰਾ ਨਹੀਂ ਅਤੇ ਜੋ ਕੇਵਲ ਮੇਰਾ ਹੈ, ਉਹ ਸੱਚ ਵੀ ਨਹੀਂ। ਜੋ ਪ੍ਰਮਾਤਮਾ ਹੈ, ਉਹ ਕੇਵਲ ਮੇਰਾ ਨਹੀਂ ਹੈ ਅਤੇ ਜੋ ਕੇਵਲ ਮੇਰਾ ਹੈ, ਉਹ ਪ੍ਰਮਾਤਮਾ ਨਹੀਂ ਹੈ। ਜੋ ਸੂਰਜ ਹੈ, ਉਹ ਸਿਰਫ਼ ਮੇਰਾ ਨਹੀਂ ਹੈ ਅਤੇ ਜੋ ਮੇਰਾ ਮੈਂ ਕਹਿ ਰਿਹਾ ਹਾਂ, ਉਹ ਦੀਪਕ ਹੋਵੇਗਾ ਜੋ ਮੈਂ ਘਰ ਵਿਚ ਜਲਾ ਰੱਖਿਆ ਹੈ, ਜੋ ਕੇਵਲ ਮੇਰਾ ਹੈ। ਅਜਿਹਾ ਸੱਚ ਤਾਂ ਸਿਰਫ਼ ਮੇਰੇ ਕੋਲ ਰਹੇਗਾ, ਹੋਰ ਕਿਸੇ ਨੂੰ ਪ੍ਰਾਪਤ ਵੀ ਨਹੀਂ ਹੋ ਸਕਦਾ। ਇਕੋ ਹੀ ਸੱਚ ਹੈ ਜਿਸ ਉੱਪਰ ਮਨੁੱਖ ਮੇਰੇ ਦੀ ਮੋਹਰ ਨਹੀਂ ਲੱਗਾ ਸਕਦਾ। ਇਕ ਪ੍ਰਮਾਤਮਾ ਹੀ ਹੈ, ਜਿਸ ਉੱਪਰ ਮਨੁੱਖ ਮੇਰੇ ਦੀ ਮੋਹਰ ਨਹੀਂ ਲੱਗਾ ਸਕਦਾ, ਬਾਕੀਆਂ ਉੱਪਰ ਲਗਾਉਂਦਾ ਹੈ। ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ, ਮਨ ਦੀ ਸਾਧਨਾ ਤੇਰੇ ਦੀ ਸਾਧਨਾ ਹੈ। ਸੰਸਾਰ ਦੀ ਸਾਧਨਾ ਮੇਰੇ ਦੀ ਸਾਧਨਾ ਹੈ। ਫਿਰ ਮੇਰੇ ਦਾ ਸਿੱਟਾ ਕੀ ਹੈ, "ਮੈਂ" "ਮੈਂ" ਇੰਨਾ ਮਜ਼ਬੂਤ ਹੋ ਜਾਂਦਾ ਹੈ, ਜਿੰਨਾ ਹਉਮੈ। ਮੈਂ ਹਾਂ, ਮੈਂ ਇੰਨਾ ਮਜ਼ਬੂਤ ਹੁੰਦਾ ਹੈ ਜਿੰਨਾ ਮੇਰਾ ਹੋਵੇ। ਮੇਰਾ ਹੀ ਕੁਝ ਨਹੀਂ ਤਾਂ ਮੈਂ ਕਿੱਥੇ। ਮੇਰਾ, ਮੇਰਾ, ਮੇਰਾ "ਮੈਂ"। ਤੇਰਾ, ਤੇਰਾ, ਤੇਰਾ, "ਤੂੰ"। ਤੂੰ ਦੀ ਯਾਤਰਾ ਤੇਰੇ ਦੀ ਯਾਤਰਾ ਹੈ, ਮੈਂ ਦੀ ਯਾਤਰਾ ਮੇਰੇ ਦੀ ਯਾਤਰਾ ਹੈ।

ਸਮੂਹ ਸੰਸਾਰ ਮੇਰੇ ਦੀ ਯਾਤਰਾ ਹੈ। ਸੰਸਾਰੀ ਕਿਸਨੂੰ ਕਹੋਗੇ ? ਜਿਸਦੀ ਯਾਤਰਾ ਮੇਰੇ ਦੀ ਹੈ ਅਤੇ ਜਿਸਨੇ ਪਹੁੰਚਣਾ ਹੈ ਮੈਂ ਤੱਕ। ਮੇਰਾ ਤਨ, ਮੇਰਾ ਧਨ, ਮੇਰੀ ਪ੍ਰਭੁੱਤਾ, ਮੇਰੀ ਮਾਣ-ਵਡਿਆਈ, ਮੇਰੀ ਸ਼ਕਤੀ, ਮੇਰੇ ਗੁਣ। ਮਹਾਰਾਜ ਦੀ ਬਾਣੀ ਕਹਿੰਦੀ ਹੈ-

*ਜਬ ਲਗੁ ਮੇਰੀ ਮੇਰੀ ਕਰੈ॥*
*ਤਬ ਲਗੁ ਕਾਜੁ ਏਕੁ ਨਹੀ ਸਰੈ॥*

(ਅੰਗ ੧੧੬੦)

ਧਰਮ ਦਾ ਕੰਮ ਤਾਂ ਸਿਰੇ ਨਹੀਂ ਚੜ੍ਹਨ ਲੱਗਾ।

*ਜਬ ਮੇਰੀ ਮੇਰੀ ਮਿਟਿ ਜਾਇ॥*
*ਤਬ ਪ੍ਰਭ ਕਾਜੁ ਸਵਾਰਹਿ ਆਇ॥*

(ਅੰਗ ੧੧੬੦)

ਫਿਰ ਸਾਰੇ ਕਾਰਜ ਸਵਰ ਜਾਂਦੇ ਹਨ। ਇਕ ਸੂਫ਼ੀ ਦਾ ਬੜਾ ਕੀਮਤੀ ਬੋਲ ਹੈ-

*ਅਹਿਸਾਨ ਲਾਖ ਖ਼ੁਦਾ ਕੇ ਉਠਾਏ ਮੇਰੀ ਬਲਾ ਸੇ।*

ਕਹਿੰਦਾ ਹੈ, ਮੈਂ ਮਲਾਹ ਦੇ ਅਹਿਸਾਨ ਕਿਉਂ ਉਠਾਵਾਂ। ਜੀਵਨ ਦੀ ਕਿਸ਼ਤੀ ਪ੍ਰਭੂ ਦੇ ਹਵਾਲੇ ਕਰ। ਕਹਿੰਦੇ ਹਨ ਸ੍ਰੀ ਕ੍ਰਿਸ਼ਨ ਅਰਜਨ ਦੇ ਰਖਵਾਲੇ ਸਨ, ਕੋਚਵਾਨ ਸਨ, ਡਰਾਈਵਰ ਸਨ, ਰੱਥ ਚਲਾਉਂਦੇ ਸਨ। ਇਹ ਗੱਲ ਹੋ ਨਹੀਂ ਸਕਦੀ ਕਿ ਕੇਵਲ ਅਰਜਨ ਦੇ ਰੱਥਵਾਈ ਸਨ। ਰੱਥ ਵੀ ਅਜਿਹਾ ਜਿਸਨੂੰ ਪੰਜ ਘੋੜੇ ਲੱਗੇ ਹੋਏ ਹਨ। ਪੰਜਾਂ ਘੋੜਿਆਂ ਦੀ ਲਗਾਮ ਅਰਜਨ ਨੇ ਸ੍ਰੀ ਕ੍ਰਿਸ਼ਨ ਨੂੰ ਫੜਾ ਦਿੱਤੀ ਕਿ ਇਹ ਘੋੜੇ ਮੇਰੇ ਕਾਬੂ ਵਿਚ ਨਹੀਂ। ਇਕ ਘੋੜਾ ਕਿਸੇ ਪਾਸੇ ਜਾਂਦਾ ਹੈ, ਦੂਜਾ ਕਿਸੇ ਪਾਸੇ ਜਾਂਦਾ ਹੈ, ਤੀਜਾ ਕਿਸੇ ਪਾਸੇ ਜਾਂਦਾ ਹੈ, ਚੌਥਾ ਕਿਸੇ ਪਾਸੇ ਜਾਂਦਾ ਹੈ, ਮੇਰੇ ਕਾਬੂ ਨਹੀਂ, ਤੂੰ ਚਲਾ। ਅੱਖਾਂ ਕਿਸੇ ਪਾਸੇ ਖਿੱਚਦੀਆਂ ਹਨ, ਕੰਨ ਕਿਸੇ ਪਾਸੇ ਖਿੱਚਦੇ ਹਨ, ਜ਼ਬਾਨ ਕਿਸੇ ਪਾਸੇ ਖਿੱਚਦੀ ਹੈ, ਨਾਸਿਕਾ ਕਿਸੇ ਪਾਸੇ ਖਿੱਚਦੀ ਹੈ, ਖਲੜੀ ਕਿਸੇ ਪਾਸੇ ਖਿੱਚਦੀ ਹੈ। ਸਾਰਾ ਦਿਨ ਮਨੁੱਖ ਕਿਸੇ ਖਿਚਾਉ ਵਿਚ ਹੀ ਰਹਿੰਦਾ ਹੈ। ਅੱਖਾਂ ਦਾ ਰੱਸ ਥੋੜਾ ਕਮਜ਼ੋਰ ਹੋਇਆ, ਫਿਰ ਕੰਨਾਂ ਦਾ ਚਾਹੀਦਾ ਹੈ। ਕੰਨਾਂ ਦਾ ਰੱਸ ਥੋੜਾ ਜਿਹਾ ਕਮਜ਼ੋਰ ਹੋਇਆ, ਜ਼ਬਾਨ ਦਾ ਚਾਹੀਦਾ ਹੈ। ਖਲੜੀ ਦਾ ਚਾਹੀਦਾ ਹੈ, ਨਾਸਿਕਾ ਦਾ ਚਾਹੀਦਾ ਹੈ। ਮਨੁੱਖ ਇਹਨਾਂ ਇੰਦਰਿਆਂ ਦੀ ਗ਼ੁਲਾਮੀ ਵਿਚ ਆਪਣੀ ਜ਼ਿੰਦਗੀ ਬਤੀਤ ਕਰ ਜਾਂਦਾ ਹੈ। ਜੋ ਸਿਰਫ਼ ਇੰਦਰਿਆਂ ਦੇ ਰੱਸ ਵਿਚ ਜੀਅ ਰਿਹਾ ਹੈ, ਇਸ ਤਰ੍ਹਾਂ ਦੇ ਬੰਦੇ ਨੂੰ ਕਹਿੰਦੇ ਹਨ ਇੰਦਰ। ਪ੍ਰਮਾਤਮਾ ਕਿਸਨੂੰ ਮਿਲਦਾ ਹੈ ? ਜੋ ਇੰਦਰਜੀਤ ਹੈ, ਇੰਦਰਿਆਂ ਨੂੰ ਜਿੱਤ ਲੈਂਦਾ ਹੈ। ਨਾਮ ਸਾਰੇ ਧਾਰਮਿਕ ਹਨ, ਸਿੱਖ ਜਗਤ ਦੇ, ਹਿੰਦੂ ਜਗਤ ਦੇ, ਇਸਲਾਮੀ ਜਗਤ ਦੇ, ਸਾਰੇ ਨਾਮ ਧਾਰਮਿਕ ਹਨ। ਜੋ ਇੰਦਰ ਜੀਤ ਹੈ, ਪਰਮ-ਰੱਸ ਉਸਨੂੰ ਮਿਲਦਾ ਹੈ। ਜੋ ਇੰਦਰਿਆਂ ਦਾ ਗ਼ੁਲਾਮ ਹੈ, ਉਹ ਇੰਦਰਿਆਂ ਦੇ ਰੱਸ ਵਿਚ ਹੀ ਰਹਿ ਜਾਂਦਾ ਹੈ। ਸੰਸਾਰੀ ਮਨੁੱਖ ਉਸੇ ਨੂੰ ਕਹਿੰਦੇ ਹਨ।

ਅਰਜਨ ਕਹਿੰਦਾ ਹੈ ਭਗਵਨ ! ਇਹ ਜ਼ਿੰਦਗੀ ਦਾ ਰੱਥ ਜਿਸ ਨੂੰ ਇਹ ਪੰਜ ਘੋੜੇ ਲੱਗੇ ਹਨ, ਇਹ ਕੋਈ ਕਿਸੇ ਪਾਸੇ ਖਿੱਚਦਾ ਹੈ, ਕੋਈ ਕਿਸੇ ਪਾਸੇ ਖਿੱਚਦਾ ਹੈ, ਮੈਂ ਇਹਨਾਂ ਨੂੰ ਕਾਬੂ ਨਹੀਂ ਕਰ ਸਕਦਾ, ਤੂੰ ਕਾਬੂ ਕਰ। ਜਿੰਨੇ ਚਿਰ ਤੱਕ ਮਨੁੱਖ ਨੂੰ ਨਾਮ ਦਾ ਰੱਸ ਆਵੇ ਨਾ, ਇਹਨਾ ਰੱਥਾਂ ਵਿਚ ਰਹੇਗਾ। ਉਹ ਰੱਸ ਆਵਾ ਇਹ ਰੱਸ ਨਹੀਂ ਆਵਾ। ਇਹਨਾਂ ਦਾ ਹੀ ਗ਼ੁਲਾਮ ਰਹੇਗਾ। ਸਾਰੀ ਜ਼ਿੰਦਗੀ ਕੀ ਕਰੇਗਾ? ਅੱਖਾਂ ਦਾ ਰੱਸ ਵਧਾਉਣਾ ਹੈ, ਕੰਨਾਂ ਦਾ ਰੱਸ ਵੱਧਦਾ ਜਾਏ, ਦਿਮਾਗ਼ ਦਾ ਵੱਧਦਾ ਜਾਏ, ਜ਼ਬਾਨ ਦਾ ਵੱਧਦਾ ਜਾਏ, ਇਹਨਾਂ ਸਾਰੇ ਹੀ ਰੱਸਾਂ ਦੀ ਬਹੁਤਾਤ ਹੋ ਜਾਏ, ਉਸਨੂੰ ਕਹਿੰਦੇ ਹਨ ਸਵਰਗ। ਆਪਣੇ ਵਰਗਾ ਸਵਰਗ ਜੋ

ਅੱਖਾਂ ਨੂੰ ਚਾਹੀਦਾ ਹੈ, ਹੈ। ਜੋ ਕੰਨਾਂ ਨੂੰ ਚਾਹੀਦਾ ਹੈ, ਘਰ ਵਿਚ ਹੈ। ਜੋ ਜ਼ਬਾਨ ਨੂੰ ਸਾਰਾ ਦਿਨ ਚਾਹੀਦਾ ਹੈ, ਹੈ। ਜੋ ਨਾਸਿਕਾ ਤੇ ਖਲੜੀ ਨੂੰ ਸਪਰਸ਼ਤਾ ਲਈ ਚਾਹੀਦਾ ਹੈ, ਹੈ। ਇਹਨਾਂ ਵਿਚ ਹੀ ਜ਼ਿੰਦਗੀ ਭਰ ਫੱਸਿਆ ਰਹੇ, ਉਸਨੂੰ ਕਹਿੰਦੇ ਹਨ ਸਵਰਗ ਨਰਕ। ਜ਼ਬਾਨ ਨੂੰ ਜੋ ਚਾਹੀਦਾ ਹੈ, ਨਹੀਂ ਹੈ। ਅੱਖਾਂ ਨੂੰ ਜੋ ਚਾਹੀਦਾ ਹੈ, ਨਹੀਂ ਹੈ। ਕੰਨਾਂ, ਨਾਸਿਕਾ ਨੂੰ ਜੋ ਚਾਹੀਦਾ ਹੈ, ਨਹੀਂ ਹੈ। ਨਰਕ ਤੇ ਸਵਰਗ ਕੋਈ ਭੂਗੋਲਿਕ ਦਿਸ਼ਾ ਨਹੀਂ। ਨਕਸ਼ਾ ਲੈ ਕੇ ਦੇਖਣ ਦੀ ਲੋੜ ਨਹੀਂ ਕਿ ਨਰਕ ਕਿੱਥੇ ਹੈ ਤੇ ਸਵਰਗ ਕਿੱਥੇ ਹੈ। ਇਕ ਮਨੁੱਖ ਇਕ ਦਿਨ ਵਿਚ ਕਿਸੇ ਸਮੇਂ ਨਰਕ ਵਿਚ ਹੁੰਦਾ ਹੈ, ਕਿਸੇ ਸਮੇਂ ਸਵਰਗ ਵਿਚ ਹੁੰਦਾ ਹੈ। ਜ਼ਿੰਦਗੀ ਭਰ ਕਦੀ ਨਰਕ ਵਿਚ, ਕਦੀ ਸਵਰਗ ਵਿਚ। ਸੁੱਖ ਦੁੱਖ ਕਰਤ ਜਨਮ ਕਾ ਮੂਆ। ਕਦੀ ਸੁੱਖੀ, ਕਦੀ ਦੁੱਖੀ, ਫਿਰ ਮਰ ਗਿਆ। ਮਹਾਰਾਜ ਕਹਿੰਦੇ ਹਨ, ਇਸ ਤਰ੍ਹਾਂ ਕਦੀ ਨਰਕ, ਕਦੀ ਸਵਰਗ, ਇਸ ਤੋਂ ਛੁੱਟਕਾਰਾ ਨਹੀਂ ਹੋਵੇਗਾ। ਪ੍ਰਭੂ ਦਾ ਨਾਮ ਨਰਕ ਤੇ ਸਵਰਗ ਤੋਂ ਉੱਚੀ ਅਵਸਥਾ ਹੈ।

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)



ਸੰਤਾਂ ਨੇ ਦੋਨੋਂ ਰੱਦ ਕਰ ਦਿੱਤੇ। ਨਰਕ ਨੂੰ ਤਾਂ ਰੱਦ ਕੀਤਾ, ਸਵਰਗ ਨੂੰ ਵੀ ਰੱਦ ਕਰ ਦਿੱਤਾ। ਕਾਮਨਾਵਾਂ ਕਰਕੇ ਦਾਨ-ਪੁੰਨ, ਕਥਾ-ਕੀਰਤਨ, ਪਾਠ-ਪੂਜਾ ਕਰਨ ਕਰਾਉਣ ਵਾਲੇ ਇਸ ਅਵਸਥਾ ਨੂੰ ਸ਼ਾਇਦ ਨਾ ਫੜ ਸਕਣ। ਇਹ ਇੰਦਰਿਆਂ ਦੇ ਰੱਸ ਤੋਂ ਉੱਚੀ ਅਵਸਥਾ ਹੈ।

ਅਰਜਨ ਕਹਿੰਦਾ ਹੈ ਭਗਵਨ ! ਜ਼ਿੰਦਗੀ ਇੰਦਰਿਆਂ ਦੀ ਗ਼ੁਲਾਮੀ ਵਿਚ ਬਤੀਤ ਹੋ ਰਹੀ ਹੈ, ਮੈਂ ਇਹਨਾਂ ਦਾ ਮਾਲਕ ਨਹੀਂ ਹਾਂ। ਅੱਖਾਂ ਮੇਰੇ ਕੋਲੋਂ ਬਹੁਤ ਵੱਡਾ ਅਨਰਥ ਕਰਵਾ ਲੈਂਦੀਆਂ ਹਨ, ਜੋ ਮੈਨੂੰ ਨਹੀਂ ਕਰਨਾ ਚਾਹੀਦਾ। ਜ਼ਬਾਨ ਮੇਰੇ ਕੋਲੋਂ ਬਹੁਤ ਵੱਡਾ ਅਨਰਥ ਕਰਵਾ ਲੈਂਦੀ ਹੈ, ਜੋ ਮੈਨੂੰ ਨਹੀਂ ਕਰਨਾ ਚਾਹੀਦਾ। ਕੰਨ ਮੈਨੂੰ ਗ਼ਲਤ ਪਾਸੇ ਲੈ ਜਾਂਦੇ ਹਨ ਜਦੋਂ ਕਿ ਮੈਨੂੰ ਨਹੀਂ ਜਾਣਾ ਚਾਹੀਦਾ। ਇਹਨਾਂ ਦੀ ਲਗਾਮ ਤੁਸੀਂ ਫੜੋ। ਜਿੰਨੇ ਚਿਰ ਤੱਕ ਮਨੁੱਖ ਪੂਰਨ ਤੌਰ 'ਤੇ ਆਪਣੇ ਆਪ ਨੂੰ ਪ੍ਰਮਾਤਮਾ ਦੇ ਹਵਾਲੇ ਨਹੀਂ ਕਰਦਾ, ਖੇਡ ਨਹੀਂ ਬਣਦੀ। ਪ੍ਰਮਾਤਮਾ ਦੇ ਹਵਾਲੇ ਕੀ ਕਰਨਾ ਹੈ ? ਤੇਰਾ ਹੈ, ਤੇਰਾ ਹੈ। ਸਭ ਕੁਝ ਆਪਣੇ ਕੋਲ ਰੱਖਣਾ ਤਾਂ ਇਸਦਾ ਮਤਲਬ ਮੇਰਾ ਹੈ, ਫਿਰ ਅਖ਼ੀਰ ਹੁੰਦੀ ਹੈ 'ਮੈਂ'।

ਭਾਈ ਲਹਿਣਾ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਉਪਮਾ ਸੁਣ ਕੇ ਤਲਾਸ਼ ਵਿਚ ਚੱਲ ਪਿਆ। ਰਸਤੇ ਵਿਚ ਰਾਹੀਆਂ ਕੋਲੋਂ ਪੁੱਛਦਾ ਹੈ, ਘੋੜੇ 'ਤੇ ਅਸਵਾਰ ਹੈ, ਨਾਨਕ ਤੱਪੇ ਦਾ ਘਰ ਕਿੱਥੇ ਹੈ ? ਰਾਹੀ ਕਹਿੰਦੇ ਹਨ ਕਿ ਅੱਗੇ ਹੈ। ਫਿਰ ਅੱਗੇ ਚੱਲ ਪਏ। ਥੋੜੀ ਦੂਰ ਜਾ ਕੇ ਫਿਰ ਪੁੱਛਦੇ ਹਨ, ਨਾਨਕ ਤੱਪੇ ਦਾ ਘਰ ਕਿੱਥੇ ਹੈ ? ਰਾਹੀ ਕਹਿੰਦੇ ਹਨ, ਅੱਗੇ ਹੈ।

ਅਜਿਹਾ ਸੱਤ-ਅੱਠ ਵਾਰੀ ਪੁੱਛਿਆ। ਚੱਲਦੇ ਹਨ, ਫਿਰ ਪੁੱਛਦੇ ਹਨ, ਨਾਨਕ ਤੱਪੇ ਦਾ ਘਰ ਕਿੱਥੇ ਹੈ ? ਰਾਹੀ ਕਹਿੰਦੇ ਹਨ ਅੱਗੇ ਹੈ। ਪੁੱਛਦਿਆਂ-ਪੁੱਛਦਿਆਂ ਹੁਣ ਲਹਿਣਾ ਜੀ ਮੰਜ਼ਿਲ ਕੋਲੋਂ ਮੰਜ਼ਿਲ ਦਾ ਪਤਾ ਪੁੱਛਦੇ ਹਨ। ਹੁਣ ਗੁਰੂ ਨਾਨਕ ਦੇ ਕੋਲੋਂ ਹੀ ਗੁਰੂ ਨਾਨਕ ਦਾ ਪਤਾ ਪੁੱਛਦੇ ਹਨ। ਪ੍ਰਮਾਤਮਾ ਦਾ ਪਤਾ ਪ੍ਰਮਾਤਮਾ ਹੀ ਦੱਸੇਗਾ, ਬਾਕੀ ਨਹੀਂ। ਹੁਣ ਗੁਰੂ ਨਾਨਕ ਕੋਲੋਂ ਲਹਿਣਾ ਜੀ ਪੁੱਛਦੇ ਹਨ, ਨਾਨਕ ਤੱਪੇ ਦਾ ਘਰ ਕਿੱਥੇ ਹੈ ? ਸਤਿਗੁਰੂ ਕਹਿੰਦੇ ਹਨ, ਨਾਨਕ ਤੱਪੇ ਦੇ ਘਰ ਜਾਣਾ ਹੈ ? ਹਾਂ, ਮੈਂ ਨਾਨਕ ਤੱਪੇ ਨੂੰ ਮਿਲਣਾ ਹੈ। ਸਤਿਗੁਰੂ ਕਹਿੰਦੇ ਹਨ, ਆਉ ਮੈਂ ਲੈ ਚਲਾਂ। ਲਗਾਮ ਉਹਨਾਂ ਨੇ ਫੜ ਲਈ। ਜਨਮਸਾਖੀ ਦੀ ਇਸ ਕਥਾ ਤੋਂ ਪ੍ਰੇਰਨਾ ਮਿਲਦੀ ਹੈ ਕਿ ਜਿਸਦੀ ਜ਼ਿੰਦਗੀ ਦੀ ਡੋਰ ਲਗਾਮ ਗੁਰੂ ਨਾਨਕ ਆਪ ਨਾ ਫੜੇ, ਉਹ ਗੁਰੂ ਨਾਨਕ ਦੇ ਘਰ ਤੱਕ ਨਹੀਂ ਜਾ ਸਕਦਾ। ਲਗਾਮ ਗੁਰੂ ਉਸੇ ਦੀ ਫੜੇਗਾ, ਜੋ ਲਹਿਣੇ ਦੀ ਤਰ੍ਹਾਂ ਦ੍ਰਿੜ੍ਹ ਹਿਰਦੇ ਨਾਲ ਪੁੱਛੇ ਕਿ ਨਾਨਕ ਤੱਪੇ ਦਾ ਘਰ ਕਿੱਥੇ ਹੈ। ਇੰਨੀ ਤੜਪ ਹੋਵੇ, ਇੰਨੀ ਖਿੱਚ ਹੋਵੇ। ਇਸ ਤਰ੍ਹਾਂ ਦੀ ਤੜਪ ਦਾ ਪੈਦਾ ਹੋ ਜਾਣਾ ਸਤਿਸੰਗ ਦਾ ਫਲ ਹੈ, ਕਥਾ-ਕੀਰਤਨ ਸੁਣਨ ਦਾ ਫਲ ਹੈ, ਪਾਠ ਕਰਨ ਦਾ ਫਲ ਹੈ।

ਸੰਸਾਰ ਦੀ ਯਾਤਰਾ "ਮੈਂ" ਦੀ ਯਾਤਰਾ ਹੈ, ਨਿਰੰਕਾਰ ਦੀ ਯਾਤਰਾ "ਤੂੰ" ਦੀ ਯਾਤਰਾ ਹੈ। ਤੂੰ ਤੱਕ ਉਹੀ ਪਹੁੰਚਦਾ ਹੈ ਜਿਸਨੂੰ ਇਹ ਸਮਝ ਆ ਜਾਏ ਤੇ ਕਹੇ ਤੇਰਾ, ਤੇਰਾ, ਸਭ ਕੁਝ ਤੇਰਾ ਹੈ।



*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*

(ਅੰਗ ੧੩੭੫)

ਆਖ਼ਿਰ ਇਕ ਦਿਨ ਉਸ ਦੀ ਸੁਰਤ ਪਹੁੰਚ ਜਾਂਦੀ ਹੈ 'ਤੂੰ' ਤੱਕ। ਮੈਂ ਦੇ ਵੱਧਣ ਵਿਚ ਜਿੱਥੇ-ਜਿੱਥੇ ਵੀ ਰੁਕਾਵਟਾਂ ਆਈਆਂ, ਕ੍ਰੋਧ ਵੱਧਦਾ ਗਿਆ। ਮੈਂ ਤੇ ਕ੍ਰੋਧ ਇਕੱਠੇ ਹੀ ਰਹਿੰਦੇ ਹਨ। ਹੰਕਾਰ ਤੇ ਕ੍ਰੋਧ ਇਕੱਠੇ ਹੀ ਰਹਿੰਦੇ ਹਨ। ਕ੍ਰੋਧ ਇਕ ਜ਼ਖ਼ਮ ਹੈ। ਪ੍ਰਮਾਤਮਾ ਦੀ ਯਾਤਰਾ ਤੂੰ ਦੀ ਯਾਤਰਾ ਹੈ। ਕਬੀਰ ਕਹਿੰਦੇ ਹਨ-

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*

'ਮੈਂ' ਤਾਂ ਮਿੱਟ ਗਈ, ਰਹੀ ਨਹੀਂ।

*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*

(ਅੰਗ ੧੩੭੫)

ਮੇਰਾ ਮੇਰਾ ਜਿੱਥੋਂ ਪੈਦਾ ਹੋ ਸਕਦਾ ਹੈ, ਭਾਈ ਗੁਰਦਾਸ ਉਹਨਾਂ ਸਾਰੀਆਂ ਚੀਜ਼ਾਂ ਨੂੰ ਇਨਕਾਰ ਕਰਦੇ ਹਨ। ਰਵਿਦਾਸ ਨੇ ਵੀ ਜ਼ਿਕਰ ਕੀਤਾ ਹੈ-

*ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥*

*ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥*

(ਅੰਗ ੯੭੪)

ਮੈਂ ਮਾੜਾ ਮੋਟਾ ਕਵੀ ਨਹੀਂ, ਬਹੁਤ ਵੱਡਾ ਕਵੀ ਹਾਂ। ਮੇਰੀ ਜਾਤ ਕੋਈ ਛੋਟੀ-ਮੋਟੀ ਨਹੀਂ, ਮੈਂ ਬਹੁਤ ਉੱਚੀ ਕੁਲ ਦਾ ਹਾਂ। ਮੈਂ ਕੋਈ ਮਾੜਾ ਮੋਟਾ ਵਿਦਵਾਨ ਨਹੀਂ, ਬਹੁਤ ਵੱਡਾ ਪੰਡਿਤ ਹਾਂ। ਮੇਰਾ ਹਮੇਸ਼ਾ ਗੁਣਾਂ ਕਰਕੇ ਵੱਧਦਾ ਹੈ, ਹੰਕਾਰ ਗੁਣਾਂ ਦਾ ਹੁੰਦਾ ਹੈ, ਔਗੁਣਾਂ ਦਾ ਹੰਕਾਰ ਨਹੀਂ ਹੁੰਦਾ। ਇਕ ਮਨੁੱਖ ਸਿਰਫ਼ ਗਿਆਨ ਦਾ ਹੰਕਾਰ ਕਰ ਸਕਦਾ ਹੈ ਕਿ ਮੈਂ ਮਾੜਾ ਮੋਟਾ ਗਿਆਨੀ ਨਹੀਂ, ਬਹੁਤ ਵੱਡਾ ਗਿਆਨੀ ਹਾਂ, ਪਰ ਇਕ ਮਨੁੱਖ ਮੂਰਖਤਾ ਦਾ ਕੀ ਮਾਣ ਕਰੇਗਾ ਕਿ ਮੈਂ ਮਾੜਾ ਮੋਟਾ ਮੂਰਖ ਨਹੀਂ, ਬਹੁਤ ਵੱਡਾ ਮੂਰਖ ਹਾਂ। ਹੰਕਾਰ ਖੜਾ ਹੁੰਦਾ ਹੈ ਸਿਆਣਪ 'ਤੇ। ਸਿਆਣਾ ਮਨੁੱਖ ਹੋਵੇ, ਹੰਕਾਰੀ ਨਾ ਹੋਵੇ। ਭਗਤ ਤੁਲਸੀ ਦਾਸ ਕਹਿੰਦੇ ਹਨ ਕਿ ਮੈਨੂੰ ਦਿਖਾ ਅਜਿਹਾ ਕਿਹੜਾ ਮਾਈ ਦਾ ਲਾਲ ਹੈ, ਜਿਸਨੂੰ ਗੁਣਾਂ ਕਰਕੇ ਕੋਈ ਪ੍ਰਭੁੱਤਾ ਮਿਲੀ ਹੈ ਤੇ ਜਗਤ ਵਿਚ ਉਹ ਹੰਕਾਰੀ ਨਾ ਹੋਵੇ। ਤੁਲਸੀ ਕਹਿੰਦੇ ਹਨ, ਮੈਨੂੰ ਦਿਖਾਉ ਅਜਿਹਾ ਕਿਹੜਾ ਮਾਈ ਦਾ ਲਾਲ ਹੈ ? ਪ੍ਰਭੁੱਤਾ ਖੜੀ ਹੁੰਦੀ ਹੈ, ਹੰਕਾਰ ਖੜਾ ਹੁੰਦਾ ਹੈ ਗੁਣਾਂ 'ਤੇ, ਔਗੁਣਾਂ 'ਤੇ ਨਹੀਂ। ਇਕ ਮਨੁੱਖ ਚੋਰੀ ਦਾ ਕੀ ਹੰਕਾਰ ਕਰੇਗਾ ਕਿ ਮੈਂ ਮਾੜਾ ਮੋਟਾ ਚੋਰ ਨਹੀਂ ਹਾਂ, ਬਹੁਤ ਵੱਡਾ ਚੋਰ ਹਾਂ। ਹੰਕਾਰ ਦਾਨ 'ਤੇ ਖੜਾ ਹੁੰਦਾ ਹੈ। ਮੈਂ ਮਾੜਾ ਮੋਟਾ ਦਾਨੀ ਨਹੀਂ, ਬਹੁਤ ਵੱਡਾ ਦਾਨੀ ਹਾਂ। ਔਗੁਣਾਂ ਤੋਂ ਹੰਕਾਰ ਪੈਦਾ ਹੀ ਨਹੀਂ ਹੋ ਸਕਦਾ। ਰਵਿਦਾਸ ਗਿਣਤੀ ਕਰਦੇ ਹਨ ਜਿਥੋਂ ਜਿਥੋਂ 'ਮੈਂ' ਵੱਧ ਸਕਦੀ ਹੈ। ਜਿੰਨੇ ਧਾਰਮਿਕ ਮਨੁੱਖ ਧਾਰਮਿਕ ਲਿਬਾਸ ਵਿਚ ਹੋਣਗੇ, ਧਾਰਮਿਕ ਗਿਆਨੀ ਕਹਿੰਦੇ ਹਨ, ਸਭ ਹੰਕਾਰੀ ਹੋਣਗੇ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ –

*ਨਰਕਿ ਸੁਰਗਿ ਫਿਰਿ ਫਿਰਿ ਅਉਤਾਰ॥*
*ਗਿਰਸਤ ਮਹਿ ਚਿੰਤ ਉਦਾਸ ਅਹੰਕਾਰ॥*

(ਅੰਗ ੩੯੫)

ਗ੍ਰਹਿਸਤੀ ਮਨੁੱਖ ਦਾ ਹੰਕਾਰ ਸੀਮਾ ਵਿਚ ਹੁੰਦਾ ਹੈ। ਕਿਉਂ ? ਚਿੰਤਾ ਬੜੀ ਹੁੰਦੀ ਹੈ। ਪਰਿਵਾਰ ਦੀ ਚਿੰਤਾ, ਸਮਾਜਿਕ ਜ਼ਿੰਮੇਵਾਰੀਆਂ, ਆਰਥਿਕ ਜ਼ਿੰਮੇਵਾਰੀਆਂ, ਕਈ ਤਰ੍ਹਾਂ ਦੇ ਕੰਮ-ਧੰਦੇ। ਹੰਕਾਰ ਲਈ ਕੋਈ ਬਹੁਤ ਵੱਡੀ ਗੁੰਜਾਇਸ਼ ਨਹੀਂ ਰਹਿ ਜਾਂਦੀ। ਮੈਂ ਇਹ ਨਹੀਂ ਕਹਿ ਰਿਹਾ ਕਿ ਗ੍ਰਹਿਸਤੀ ਕੋਲ ਹੰਕਾਰ ਨਹੀਂ ਹੁੰਦਾ। ਬੜਾ ਪ੍ਰਬਲ ਹੰਕਾਰ ਉਦਾਸੀ ਕੋਲ ਹੁੰਦਾ ਹੈ, ਤਿਆਗੀ ਕੋਲ ਹੁੰਦਾ ਹੈ। ਇਹਨਾਂ ਕੋਲ ਹੰਕਾਰ ਕਰਨ ਲਈ ਬਹੁਤ ਕੁਝ ਹੈ। ਕੀ ਹੈ ? ਮੈਂ ਤਿਆਗੀ ਹਾਂ। ਕਬੀਰ ਕਹਿੰਦੇ ਹਨ–

*ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥*
*ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥*

(ਅੰਗ ੧੩੭੨)

ਹੰਕਾਰ ਬੜੇ ਬੜੇ ਮੁਨੀਆਂ ਨੂੰ ਖਾ ਗਿਆ, ਸਾਧੂਆਂ ਨੂੰ ਖਾ ਗਿਆ। ਸ਼ੁੱਧ ਰੂਪ ਵਿਚ ਹੰਕਾਰ ਸਾਧੂਆਂ ਕੋਲ ਹੁੰਦਾ ਹੈ। ਮੈਂ ਗਿਆਨੀ, ਮੈਂ ਸੂਰਵੀਰ, ਮੈਂ ਬਹੁਤ ਵੱਡਾ ਦਾਨੀ, ਮੈਂ

ਬਹੁਤ ਵੱਡਾ ਪੰਡਿਤ, ਮੈਂ ਮਾੜਾ-ਮੋਟਾ ਸੰਨਿਆਸੀ ਨਹੀਂ, ਬਹੁਤ ਵੱਡਾ ਸੰਨਿਆਸੀ, ਬਹੁਤ ਵੱਡਾ ਜੋਗੀ। ਸਾਰਿਆਂ ਦੀ ਗਿਣਤੀ ਕਰਦੇ ਪਏ ਹਨ ਰਵਿਦਾਸ। ਮੈਂ ਵਾਲੀ ਬੁੱਧੀ ਤਾਂ ਕਦੀ ਖ਼ਤਮ ਹੀ ਨਾ ਹੋਈ।

*ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥*

(ਅੰਗ ੬੭੪)

ਕਹਿੰਦੇ ਨੇ ਸਭ ਪਾਗ਼ਲ ਹਨ। ਪੰਡਿਤ ਪਾਗ਼ਲ ਹਨ, ਜੋਗੀ ਪਾਗ਼ਲ ਹਨ, ਸੰਨਿਆਸੀ ਪਾਗ਼ਲ ਹਨ, ਸੂਰਵੀਰ ਪਾਗ਼ਲ ਹਨ, ਇਹ ਕੁਲੀਨ ਪਾਗ਼ਲ ਹਨ। ਧਾਰਮਿਕ ਕਰਮ ਕਰਦਿਆਂ ਜੇਕਰ ਹੰਕਾਰ ਵੱਧਦਾ ਜਾਏ ਤਾਂ ਸਮਝ ਲੈਣਾ ਘਾਟੇ ਵਿਚ ਜਾ ਰਹੇ ਹਾਂ, ਕੁਝ ਵੀ ਨਹੀਂ। ਧਰਮ ਦਾ ਕਰਮ, ਧਰਮ ਦੀ ਕਿਰਤ ਘਾਟੇ ਵਿਚ ਜਾ ਰਹੀ ਹੈ। ਕਿਉਂਕਿ ਫਿਰ ਹੰਕਾਰ ਵੱਧੇਗਾ ਤੇ ਨਾਲ ਕ੍ਰੋਧ ਤਾਂ ਵਧੇਗਾ।

'ਮੈਂ' ਨੂੰ ਕਈ ਥਾਵਾਂ 'ਤੇ ਚੋਟ ਲੱਗ ਸਕਦੀ ਹੈ। ਮਨ ਵਿਚ ਚੱਲਦੀ ਹੈ ਕਾਮਨਾ, ਮਨ ਵਿਚ ਚੱਲਦੀ ਹੈ ਵਾਸ਼ਨਾ ਹਰ ਸਮੇਂ। ਜਿਵੇਂ ਅਸਥੂਲ ਸਰੀਰ ਹੈ ਇਸਦੇ ਵਿਚ ਸੁਆਸ ਚੱਲਦੇ ਹਨ, ਉਸਦੇ ਵਿਚ ਵਾਸ਼ਨਾ ਚੱਲਦੀ ਹੈ। ਸਰੀਰ ਦੀ ਮੌਤ ਮਨ ਦੀ ਮੌਤ ਨਹੀਂ ਹੈ। ਫਿਰ ਕੀ ਹੁੰਦਾ ਹੈ-



*ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।*

ਇਹ ਵਾਸ਼ਨਾ ਫਿਰ ਦੂਜੇ ਸਰੀਰ ਵਿਚ ਪਾ ਦਿੰਦੀ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਹਨ-

*ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ॥*

(ਵਾਰ ੧, ਪਉੜੀ ੧੫)

ਫਿਰ ਫਿਰ ਕੇ ਚੋਲਾ ਬਦਲਾ ਰਿਹਾ ਹੈ, ਸਰੀਰ ਬਦਲ ਰਿਹਾ ਹੈ, ਪਰ ਮਨ ਤਾਂ ਉਹੀ ਸੀ। ਸਰੀਰ ਬੁੱਢਾ ਹੋ ਜਾਂਦਾ ਹੈ, ਵਾਸ਼ਨਾ ਬੁੱਢੀ ਨਹੀਂ ਹੁੰਦੀ। ਸਰੀਰ ਕਮਜ਼ੋਰ ਹੋ ਜਾਂਦਾ ਹੈ, ਵਾਸ਼ਨਾ ਕਮਜ਼ੋਰ ਨਹੀਂ ਹੁੰਦੀ। ਮਾਂ-ਬਾਪ ਦੀ ਵਾਸ਼ਨਾ ਤੇ ਸੂਖਸ਼ਮ ਸਰੀਰ ਦੀ ਵਾਸ਼ਨਾ ਤਿੰਨਾਂ ਦਾ ਸੰਗਮ ਬਣਾ ਕੇ ਅਗਲਾ ਜਨਮ ਹੋ ਜਾਂਦਾ ਹੈ।

ਦਰਅਸਲ ਭਾਰਤ ਦੇ ਰਿਸ਼ੀ-ਮੁਨੀਆਂ ਨੇ ਗੁਰਬਾਣੀ 'ਤੇ ਬਹੁਤ ਗਹਿਰੀ ਖੋਜ ਕੀਤੀ ਹੈ। ਮਨੁੱਖ ਅਨੰਤ ਕਾਲ ਤੋਂ ਨਵੇਂ ਤੋਂ ਨਵੇਂ ਸਰੀਰ ਧਾਰਨ ਕਰਦਾ ਰਿਹਾ ਅਤੇ ਕਈ ਵਾਰੀ ਮਰ ਚੁੱਕਿਆ ਹੈ, ਕਈ ਵਾਰੀ ਜੰਮ ਚੁੱਕਿਆ ਹੈ। ਭਾਰਤ ਦੇ ਵਿਚ ਦੋ ਹੀ ਦੁੱਖ ਮੰਨਦੇ ਹਨ। ਗੁਰਬਾਣੀ ਵੀ ਦੋ ਹੀ ਦੁੱਖ ਮੰਨਦੀ ਹੈ। ਕਿਹੜਾ ? ਜਨਮ ਤੇ ਮਰਨ। ਬਾਕੀ ਸਾਰੇ ਦੁੱਖ ਇਹਨਾਂ ਦੋ ਦੁੱਖਾਂ ਦੀ ਛਾਇਆ ਹੈ। ਫਿਰ ਜਨਮ ਦੇ ਨਾਲ ਦੂਜਾ ਦੁੱਖ ਜੁੜਿਆ ਹੋਇਆ ਹੈ ਮਰਨ ਦਾ। ਗੁਰਬਾਣੀ ਸਾਨੂੰ ਜਿਹੜੀ ਅਰਦਾਸ ਕਰਨਾ ਸਿਖਾਉਂਦੀ ਹੈ, ਉਸਦੇ ਵਿਚ ਮੰਨਦੀ ਹੈ-

ਪ੍ਰਭ ਜਨਮ ਮਰਨ ਨਿਵਾਰਿ॥
ਹਾਰਿ ਪਰਿਓ ਦੁਆਰਿ॥

(ਅੰਗ ੮੩੭)

ਥੱਕ ਹਾਰ ਕੇ ਮੈਂ ਤੇਰੇ ਦੁਆਰੇ ਆਇਆ ਹਾਂ ਜਨਮ ਮਰਨ ਦੇ ਗੇੜ ਕਰਕੇ। ਇਹ ਦੋ ਹੀ ਵੱਡੇ ਦੁੱਖ ਹਨ।

ਜਨਮ ਨੂੰ ਵੱਡਾ ਦੁੱਖ ਕਿਉਂ ਮੰਨ ਲਿਆ ਗਿਆ ? ਇਸ ਜਨਮ ਵਿਚ ਜੋ ਕੁਝ ਕੀਤਾ ਹੈ, ਅਗਲੇ ਜਨਮ ਵਿਚ ਵੀ ਉਹੀ ਹੈ। ਜਿਵੇਂ ਕੋਈ ਵਿਦਿਆਰਥੀ ਪ੍ਰਾਇਮਰੀ ਸਕੂਲ ਪਾਸ ਕਰਕੇ ਹਾਈ ਸਕੂਲ ਚਲਾ ਜਾਏ, ਦੱਸਵੀਂ ਦੀ ਕਲਾਸ ਵਿਚ ਜਾ ਬੈਠੇ ਤੇ ਫਿਰ ਉਸਨੂੰ ਕਿਹਾ ਜਾਏ, ਹੁਣ ਤੂੰ ਫਿਰ ਪਹਿਲੀ ਕਲਾਸ ਵਿਚ ਬੈਠ। ਜਿਹੜੀਆਂ ਕਿਤਾਬਾਂ ਪੜ੍ਹ ਚੁੱਕਿਆ ਹੈਂ, ਫਿਰ ਪੜ੍ਹ। ਜਿਹੜੀ ਮਿਹਨਤ ਤੂੰ ਕਰ ਚੁੱਕਿਆ ਹੈਂ, ਫਿਰ ਕਰ। ਇਹ ਕਿੰਨਾ ਵੱਡਾ ਦੁੱਖ ਹੋਵੇਗਾ। ਜਨਮ ਹੋਇਆ ਮਾਸੂਮ ਬੱਚਾ ਸੀ, ਝੂਲੇ ਵਿਚ ਝੂਲਦਾ ਰਿਹਾ, ਖਿਡੌਣਿਆਂ ਨਾਲ ਖੇਡਦਾ ਰਿਹਾ। ਫਿਰ ਸਹਿਜੇ ਸਹਿਜੇ ਵੱਡਾ ਹੋਇਆ ਤੇ ਪੜ੍ਹਨ ਗਿਆ। ਫਿਰ ਕਾਰੋਬਾਰ ਵਿਚ ਜੁੜਿਆ। ਫਿਰ ਵਿਆਹ ਹੋਇਆ। ਫਿਰ ਇਸਦੇ ਬੱਚੇ ਹੋਏ। ਫਿਰ ਸਹਿਜੇ ਸਹਿਜੇ ਬੁੱਢਾ ਹੋਇਆ। ਫਿਰ ਮਰ ਗਿਆ ਤੇ ਹੁਣ ਇਸਨੂੰ ਆਖਿਆ ਜਾਏ ਤੇਰਾ ਫਿਰ ਜਨਮ ਹੋਵੇਗਾ, ਤੂੰ ਫਿਰ ਖਿਡੌਣਿਆਂ ਨਾਲ ਖੇਡੇਂਗਾ, ਤੂੰ ਫਿਰ ਪੜ੍ਹਨ ਜਾਏਂਗਾ। ਫਿਰ ਕੰਮ-ਧੰਦਾ ਕਰੇਂਗਾ। ਫਿਰ ਤੇਰਾ ਵਿਆਹ ਹੋਵੇਗਾ। ਫਿਰ ਤੇਰੇ ਬੱਚੇ ਹੋਣਗੇ। ਫਿਰ ਦੁੱਖ ਸੁੱਖ ਕਰਕੇ ਸਹਿਜੇ-ਸਹਿਜੇ ਬੁੱਢਾ ਹੋਵੇਂਗਾ ਤੇ ਫਿਰ ਤੂੰ ਮਰ ਜਾਏਂਗਾ। ਜੋ ਕਰ ਚੁੱਕਿਆ ਹੈ, ਉਸਨੂੰ ਫਿਰ ਕਰਨਾ ਇਸੇ ਨੂੰ ਹੀ ਭਾਰਤ ਦੇ ਅਵਤਾਰੀ ਪੁਰਸ਼ਾਂ ਨੇ ਸਭ ਤੋਂ ਵੱਡਾ ਦੁੱਖ ਮੰਨ ਲਿਆ ਹੈ।

ਪ੍ਰਭ ਜਨਮ ਮਰਨ ਨਿਵਾਰਿ॥

ਹੇ ਪ੍ਰਭੂ ! ਇਸਦੀ ਨਵਿਰਤੀ ਕਰ, ਇਹ ਤਾਂ ਕਈ ਵਾਰੀ ਕਰ ਚੁੱਕਿਆ ਹਾਂ। ਜੋ ਇਸ ਜੀਵਨ ਵਿਚ ਕੀਤਾ ਹੈ, ਕਈ ਜਨਮ ਕਰ ਚੁੱਕਾ ਹਾਂ।

ਜਮਿ ਜਮਿ ਮਰੈ ਮਰੈ ਫਿਰਿ ਜੰਮੈ॥
ਬਹੁਤੁ ਸਜਾਇ ਪਇਆ ਦੇਸਿ ਲੰਮੈ॥

(ਅੰਗ ੧੦੨੦)

ਭਜਨ ਕਰਦਿਆਂ ਕਰਦਿਆਂ ਜਿਸ ਮਨੁੱਖ ਦਾ ਅੱਧਾ ਮਨ ਜਾਗ ਗਿਆ। ਸਮਝ ਪੈ ਗਈ ਹੈ ਕਿ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਈ ਤੇ ਮ੍ਰਿਤੂ ਹੋ ਗਈ, ਅਜਿਹੇ ਮਨੁੱਖ ਨੂੰ ਅਗਲੇ ਜਨਮ ਵਿਚ ਪਿਛਲਾ ਜਨਮ ਯਾਦ ਹੁੰਦਾ ਹੈ। ਜਿਵੇਂ ਕਬੀਰ ਕਹਿ ਰਹੇ ਹਨ-

ਪੂਰਬ ਜਨਮ ਹਮ ਤੁਮ੍ਰੇ ਸੇਵਕ ਅਬ ਤਉ ਮਿਟਿਆ ਨ ਜਾਈ॥

(ਅੰਗ ੯੭੦)

ਪ੍ਰਭੂ ! ਮੈਂ ਪਿਛਲੇ ਜਨਮ ਵਿਚ ਵੀ ਤੇਰਾ ਸੇਵਕ ਸੀ। ਤੇਰੀ ਬੰਦਗੀ ਕਰਦਾ ਰਿਹਾ, ਪਰ ਕੀ ਕਰਾਂ ਤੇਰੇ ਤੱਕ ਨਹੀਂ ਪਹੁੰਚ ਸਕਿਆ। ਪਿਛਲਾ ਜਨਮ ਯਾਦ ਹੈ ਕਬੀਰ ਨੂੰ। ਬਹੁਤ ਜਨਮਾਂ ਦੀ ਗੱਲ ਰਵਿਦਾਸ ਵੀ ਕਰਦੇ ਹਨ। ਹੇ ਪ੍ਰਭੂ !

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ॥*

(ਅੰਗ ੬੯੪)

ਬਾਕੀ ਜਨਮ ਜਿਹੜੇ ਸਨ ਮੈਂ ਕਾਰ-ਵਿਹਾਰ ਦੇ ਲੇਖੇ ਲਾਏ, ਪੁੱਤਰਾਂ ਦੇ ਲੇਖੇ ਲਾਏ, ਮਿੱਤਰਾਂ ਦੇ ਲੇਖੇ ਲਾਏ, ਪ੍ਰਭੁੱਤਾ ਦੇ ਲੇਖੇ ਲਾਏ, ਵਾਸ਼ਨਾ ਦੇ ਲੇਖੇ ਲਾਏ, ਇਹ ਜਨਮ ਹੁਣ ਮੈਂ ਤੇਰੇ ਲੇਖੇ ਲਾਇਆ। ਪੁੱਤਰਾਂ ਦੀ ਖ਼ਾਤਰ ਕਈ ਵਾਰੀ ਜੀਅ ਚੁੱਕੇ ਹਾਂ। ਪਰਿਵਾਰ ਦੀ ਖ਼ਾਤਰ ਕਈ ਵਾਰ ਜੀਅ ਚੁੱਕੇ ਹਾਂ। ਕਾਰੋਬਾਰ ਦੀ ਖ਼ਾਤਰ ਕਈ ਵਾਰੀ ਜੀਅ ਚੁੱਕੇ ਹਾਂ। ਪ੍ਰਭੁਤਾ ਦੀ ਖ਼ਾਤਰ ਕਈ ਵਾਰੀ ਜੀਅ ਚੁੱਕੇ ਹਾਂ। ਪ੍ਰਭੂ ਹੁਣ ਮੈਂ ਇਹ ਜਨਮ ਤੇਰੇ ਲੇਖੇ ਲਾਇਆ।

ਮਨੁੱਖ ਨੂੰ ਪਿਛੋਕੜ ਯਾਦ ਨਹੀਂ ਰਹਿੰਦਾ। ਉਹ ਉਹੀ ਗ਼ਲਤੀ ਬਾਰ ਬਾਰ ਦੁਹਰਾਈ ਜਾਂਦਾ ਹੈ। ਫਿਰ ਭੁੱਲ ਕਰਦਾ ਹੈ, ਫਿਰ ਭੁੱਲਾਂ ਕਰਦਿਆਂ ਮਰ ਜਾਂਦਾ ਹੈ। ਫਿਰ ਭੁੱਲ ਕਰਦਾ ਹੈ, ਫਿਰ ਗ਼ਲਤੀਆਂ ਕਰਦਾ ਮਰ ਜਾਂਦਾ ਹੈ। ਗ਼ਲਤੀਆਂ ਯਾਦ ਨਹੀਂ ਰਹਿੰਦੀਆਂ। ਕਿਉਂ ? ਮਨ ਸੁਚੇਤ ਨਹੀਂ ਹੋਇਆ।



*ਸਿਮਰਿ ਸਿਮਰਿ ਗੁਰੁ ਸਤਿਗੁਰੁ ਅਪਨਾ ਸਗਲਾ ਦੂਖੁ ਮਿਟਾਇਆ॥*

(ਅੰਗ ੬੧੯)

ਵਾਹਿਗੁਰੂ ਵਾਹਿਗੁਰੂ ਦਾ ਜੱਪ ਵਾਹਿਗੁਰੂ ਨੂੰ ਸੁਣਾਉਣ ਲਈ ਨਹੀਂ ਹੈ। ਜੇਕਰ ਘਟ ਤੋਂ ਘਟ ਅੱਧਾ ਮਨੁੱਖ ਦਾ ਮਨ ਜਾਗ ਜਾਏ ਤਾਂ ਅਜਿਹੇ ਮਨੁੱਖ ਨੂੰ ਅਗਲੇ ਜਨਮ ਵਿਚ ਪਿਛਲਾ ਜਨਮ ਯਾਦ ਰਹਿੰਦਾ ਹੈ। ਮਨੁੱਖ ਕਿਸੇ ਹੱਦ ਤੱਕ ਸੁੱਤਾ ਹੋਇਆ ਹੈ, ਸਿਰਫ਼ 3% ਜਾਗਿਆ ਹੋਇਆ ਹੈ।

*ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥*
*ਸਾਬਤੁ ਵਸਤੁ ਓਹ ਅਪਨੀ ਲਹੈ॥*

(ਅੰਗ ੧੮੨)

ਮਨੁੱਖਾ ਜਨਮ ਪ੍ਰਾਪਤ ਕਰਕੇ ਕਦੀ ਕਦੀ ਕੋਈ ਵਿਰਲਾ ਹੀ ਹੈ ਜੋ ਪੂਰਨ ਤੌਰ 'ਤੇ ਜਾਗਿਆ ਹੈ, ਨਹੀਂ ਤਾਂ ਹੁੰਦਾ ਕੀ ਹੈ, ਇਹ 10% ਜਾਗਿਆ ਹੋਇਆ, ਬਾਕੀ ਸੁੱਤਾ ਹੋਇਆ ਹੈ।

*ਜਾਗਤੁ ਸੋਇਆ ਜਨਮੁ ਗਵਾਇਆ॥*

(ਅੰਗ ੧੯੨)

ਕੀਰਤਨ ਦਾ ਸੁਣਨਾ ਆਪਣੇ ਆਪ ਨੂੰ ਜਗਾਉਣਾ ਨਹੀਂ ਹੈ। ਗੁਰਬਾਣੀ ਦਾ ਪਾਠ

ਉੱਚੀ ਸੁਰ ਨਾਲ ਕਰਨਾ ਤੇ ਸੁਣਨਾ ਆਪਣੇ ਆਪ ਨੂੰ ਜਗਾਉਣ ਲਈ ਹੈ। ਵਾਹਿਗੁਰੂ ਵਾਹਿਗੁਰੂ ਦਾ ਜੱਪ ਆਪਣੇ ਆਪ ਨੂੰ ਜਗਾਉਣ ਲਈ ਹੈ। ਵਾਹਿਗੁਰੂ ਨੂੰ ਸੁਣਾਉਣ ਲਈ ਨਹੀਂ, ਨਾ ਉਸਨੂੰ ਸੁਣਨ ਦੀ ਲੋੜ ਹੈ। ਕਬੀਰ ਨੇ ਤਰਕ ਕਰ ਦਿੱਤਾ ਮੌਲਵੀ 'ਤੇ-

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

(ਅੰਗ ੧੩੭੪)

ਵਾਹਿਗੁਰੂ ਵਾਹਿਗੁਰੂ ਆਖਣ ਦਾ ਜੇਕਰ ਰੱਸ ਨਹੀਂ ਆ ਰਿਹਾ ਤਾਂ ਇਹ ਅਜੇ 10% ਤੋਂ ਜ਼ਿਆਦਾ ਨਹੀਂ ਜਾਗਿਆ। ਰੱਸ ਸ਼ੁਰੂ ਹੋ ਜਾਏ ਤਾਂ ਫਿਰ ਅਜਿਹਾ ਮਨੁੱਖ ਉਸ ਸਟੇਜ 'ਤੇ ਪਹੁੰਚ ਗਿਆ, ਘਟ ਤੋਂ ਘਟ 35-40% ਜਾਗ ਗਿਆ। ਘੂਕ ਨੀਂਦ ਵਿਚ ਮਨੁੱਖ ਸੁੱਤਾ ਪਿਆ ਹੈ। ਉਸ ਦੇ ਆਲੇ-ਦੁਆਲੇ ਕੁਝ ਵੀ ਹੁੰਦਾ ਰਹੇ, ਕੋਈ ਮਤਲਬ ਨਹੀਂ। ਇਹ ਕੀਰਤਨ, ਕਥਾ, ਵਾਹਿਗੁਰੂ ਦਾ ਜੱਪ ਜੇਕਰ ਇਹ ਸੁਣ ਨਹੀਂ ਰਿਹਾ ਤਾਂ ਸਭ ਨੀਂਦ ਵਿਚ ਹੀ ਹੋ ਰਿਹਾ ਹੈ। ਫਿਰ ਮਹਾਰਾਜ ਕਹਿੰਦੇ ਹਨ-

*ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ*

ਸੁੱਤੇ ਹੋਏ ਦੀ ਪਹਿਚਾਣ ਕੀ ਹੈ-



*ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥*

(ਅੰਗ ੧੮੨)

ਅੱਖਾਂ ਪਰਾਇਆ ਧਨ ਦੇਖਕੇ, ਪਰਾਇਆ ਰੂਪ ਦੇਖਕੇ ਰੱਸ ਮਾਣਦੀਆਂ ਹਨ। ਅਜੇ ਬ੍ਰਹਿਮੰਡ-ਪਾਰਬ੍ਰਹਮ ਦਾ ਰੂਪ ਨਹੀਂ ਦਿਖਾਈ ਦੇ ਰਿਹਾ।

ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਕਹਿੰਦੇ ਹਨ-

*ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥*

(ਅੰਗ ੨੧੯)

ਬਹੁਤ ਔਖਾ ਹੈ, ਕਿਉਂ ? ਮਨੁੱਖ ਨਿੰਦਾ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਹੈ ਦੂਜੇ ਦੀ ਹੋਵੇ। ਮਨੁੱਖ ਉਪਮਾ ਸੁਣਨਾ ਚਾਹੁੰਦਾ ਹੈ, ਪਰ ਸ਼ਰਤ ਹੈ ਆਪਣੀ ਹੋਵੇ। ਬੜੀ ਖ਼ੁਸ਼ੀ ਮਿਲਦੀ ਹੈ ਦੂਜੇ ਦੀ ਨਿੰਦਾ ਸੁਣਕੇ, ਬੜੀ ਖ਼ੁਸ਼ੀ ਮਿਲਦੀ ਹੈ ਆਪਣੀ ਉਪਮਾ ਸੁਣ ਕੇ। ਬਹੁਤ ਦੁੱਖ ਹੁੰਦਾ ਹੈ ਜਦੋਂ ਨਿੰਦਾ ਆਪਣੀ ਹੋਵੇ। ਬੜਾ ਦੁੱਖ ਹੁੰਦਾ ਹੈ ਜਦੋਂ ਉਪਮਾ ਵੈਰੀ ਦੀ ਹੋਵੇ। ਸੰਸਾਰੀ ਦੇ ਇਹ ਲੱਛਣ ਹਨ। ਭਗਤ ਕਿਸਨੂੰ ਕਹੋਗੇ ? ਆਪਣੀ ਨਿੰਦਾ ਸੁਣਕੇ ਖ਼ੁਸ਼ ਹੁੰਦਾ ਹੈ, ਆਪਣੀ ਉਪਮਾ ਸੁਣਕੇ ਦੁੱਖੀ ਹੁੰਦਾ ਹੈ। ਸਾਰਾ ਜਗਤ ਰਹੀਮ ਨੂੰ ਦਾਨੀ ਕਹਿੰਦਾ ਸੀ। ਅੱਜ ਤੱਕ ਅਵਤਾਰੀ ਪੁਰਸ਼ਾਂ ਨੇ ਕਿਹਾ ਦਸਵੰਧ ਕੱਢੋ, ਉਹ ਸਿਰਫ਼ ਦਸਵੰਧ ਆਪਣੇ ਕੋਲ

ਰੱਖਦਾ ਸੀ ਤੇ ਨੌਂ ਹਿੱਸੇ ਦਾਨ ਕਰ ਦਿੰਦਾ ਸੀ। ਇਹ ਬੜਾ ਵਿਦਵਾਨ ਸੀ। ਇਸਦਾ ਗ੍ਰੰਥ ਵੀ ਹੈ ਰਹੀਮ ਦੁਹਾਵਲੀ। ਅਕਬਰ ਨੇ ਇਸਨੂੰ ਹੋਮ-ਮਨਿਸਟਰ ਬਣਾਇਆ ਹੋਇਆ ਸੀ। ਸਿਆਣਾ ਬੜਾ, ਸੂਝਵਾਨ ਬੜਾ। ਇਹ ਸਿਰਫ਼ ਇਕ ਹਿੱਸਾ ਆਪਣੇ ਕੋਲ ਖ਼ਰਚੇ ਲਈ ਰੱਖਦਾ ਸੀ, ਨੌਂ ਹਿੱਸੇ ਦਾਨ ਕਰ ਦਿੰਦਾ ਸੀ। ਪਰ ਦਾਨ ਦੇਣ ਲੱਗਿਆਂ ਇਸਦਾ ਸਿਰ ਨੀਵਾਂ ਹੁੰਦਾ ਸੀ। ਇਕ ਦਿਨ ਇਕ ਸਾਧੂ ਨੇ ਕਹਿ ਦਿੱਤਾ ਕਿ ਤੇਰਾ ਹੱਥ ਉੱਪਰ ਹੁੰਦਾ ਹੈ ਤਾਂ ਤੇਰਾ ਸਿਰ ਵੀ ਉੱਚਾ ਹੋਣਾ ਚਾਹੀਦਾ ਹੈ। ਤੂੰ ਸਿਰ ਨਿਵਾਂ ਕਿਉਂ ਕਰਦਾ ਹੈਂ ? ਰਹੀਮ ਕਹਿੰਦਾ ਹੈ,

*ਸਾਂਈ ਸਭ ਕੋ ਦੇਤ ਹੈ ਭੋਖਤ ਹੈ ਦਿਨ ਰੈਣ।*
*ਲੋਗ ਨਾਮ ਮੇਰੋ ਕਹੈ ਜਾ ਤੇ ਨੀਚੇ ਨੈਣ।*

ਦਿੰਦਾ ਤਾਂ ਸਭ ਨੂੰ ਰੱਬ ਹੀ ਹੈ, ਪਰ ਕਰਾਂ ਕੀ, ਲੋਕੀਂ ਮੈਨੂੰ ਦਾਨੀ ਆਖੀ ਜਾਂਦੇ ਹਨ, ਸ਼ਰਮ ਨਾਲ ਮੇਰਾ ਸਿਰ ਝੁੱਕ ਜਾਂਦਾ ਹੈ। ਮੇਰਾ ਮਨ ਬੜਾ ਦੁੱਖੀ ਹੁੰਦਾ ਹੈ। ਭਗਤ ਦੀ ਇਹ ਪਹਿਚਾਣ ਹੈ ਕਿ ਆਪਣੀ ਉਪਮਾ ਸੁਣਕੇ ਦੁੱਖੀ ਹੁੰਦਾ ਹੈ, ਆਪਣੀ ਨਿੰਦਾ ਸੁਣ ਕੇ ਖ਼ੁਸ਼ ਹੁੰਦਾ ਹੈ। ਕਬੀਰ ਕਹਿੰਦੇ ਹਨ–

*ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ*

ਕਿਉਂ ?

*ਨਿੰਦਾ ਜਨ ਕਉ ਖਰੀ ਪਿਆਰੀ॥*
*ਨਿੰਦਾ ਬਾਪੁ ਨਿੰਦਾ ਮਹਤਾਰੀ॥ ੧ ॥ ਰਹਾਉ॥*

(ਅੰਗ ੩੩੯)

ਨਿੰਦਕ ਤਾਂ ਮਾਂ-ਬਾਪ ਦੀ ਤਰ੍ਹਾਂ ਹਨ, ਸਾਵਧਾਨ ਰੱਖਦੇ ਹਨ। ਜਿਹੜੀਆਂ-ਜਿਹੜੀਆਂ ਬੁਰਾਈਆਂ ਦਾ ਮੇਰਾ ਜ਼ਿਕਰ ਕਰਦੇ ਹਨ, ਮੈਂ ਸੁਚੇਤ ਹੋ ਜਾਂਦਾ ਹਾਂ। ਆਪਣੇ ਆਪ ਨੂੰ ਸਾਵਧਾਨ ਕਰ ਲੈਂਦਾ ਹਾਂ।

*ਰਿਦੈ ਸੁਧ ਜੋ ਨਿੰਦਾ ਹੋਇ॥*
*ਹਮਰੇ ਕਪਰੇ ਨਿੰਦਕੁ ਧੋਇ॥*

(ਅੰਗ ੩੩੯)

ਬੜਾ ਪਰਉਪਕਾਰ ਕਰਦਾ ਹੈ, ਸਾਡੇ ਮਨ ਨੂੰ ਧੋਂਦਾ ਹੈ।

ਗੁਜਰਾਤ ਦੇ ਵਿਚ ਇਕ ਸੰਤ ਹੋਏ ਹਨ ਦਇਆ ਰਾਮ। ਉਹਨਾਂ ਦਾ ਬਹੁਤ ਵੱਡਾ ਗ੍ਰੰਥ ਹੈ। ਦਇਆ ਰਾਮ ਸਤਸਈ ਕਰਕੇ ਉਸਨੂੰ ਕਹਿੰਦੇ ਹਨ। ਉਸ ਵਿਚ ਮੈਂ ਉਸ ਮਹਾਂ-ਪੁਰਸ਼ ਦੇ ਬੋਲ ਪੜ੍ਹੇ। ਉਹ ਕਹਿੰਦਾ ਹੈ–

*ਮਾਨੂ ਮਾਤ ਪਿਤਾ ਉਹ ਤੇ ਨਿੰਦਕ ਕੋ ਅਤਿ ਨੇਹੁ।*

ਮੈਂ ਤਾਂ ਨਿੰਦਕ ਨੂੰ ਮਾਂ-ਬਾਪ ਨਾਲੋਂ ਵੀ ਜ਼ਿਆਦਾ ਸਨਮਾਨ ਦਿੰਦਾ ਹਾਂ। ਕਿਉਂ?

*ਵੋ ਧੋਏ ਮਲ ਮੂਤਰ ਕਰਿ ਯਹ ਰਸਨਾ ਲਖ ਲੇਹੁ।*

ਮੇਰੇ ਮੂੰਹ 'ਤੇ ਮੇਰੇ ਔਗੁਣਾਂ ਦਾ ਜ਼ਿਕਰ ਕਰੇ, ਮੇਰੀਆਂ ਗ਼ਲਤੀਆਂ ਦਾ ਜ਼ਿਕਰ ਕਰੇ, ਮੇਰੀ ਮੂਰਖਤਾ ਦਾ ਜ਼ਿਕਰ ਕਰੇ, ਕਿਉਂ? ਆਪਣੇ ਚਿਹਰੇ 'ਤੇ ਕੋਈ ਧੱਬਾ ਹੋਵੇ ਤਾਂ ਆਪਣੀਆਂ ਅੱਖਾਂ ਨਹੀਂ ਦੇਖ ਸਕਦੀਆਂ, ਦੂਜੇ ਦੀਆਂ ਦੇਖ ਸਕਦੀਆਂ ਹਨ। ਆਪਣੀਆਂ ਗ਼ਲਤੀਆਂ ਮਨੁੱਖ ਨੂੰ ਨਹੀਂ ਦਿਖਾਈ ਦਿੰਦੀਆਂ, ਦੂਜੇ ਦੀਆਂ ਦਿੱਸਦੀਆਂ ਹਨ, ਕਿਉਂਕਿ ਬਹੁਤ ਨੇੜੇ ਹਨ। ਅੱਖਾਂ ਉੱਪਰ ਕਿਤਾਬ ਰੱਖ ਦੇਵਾਂ ਤਾਂ ਕੀ ਮੈਂ ਪੜ੍ਹ ਸਕਾਂਗਾ। ਕਦੀ ਵੀ ਨਹੀਂ ਪੜ੍ਹ ਸਕਾਂਗਾ। ਆਪਣਾ ਆਪ ਬਹੁਤ ਨੇੜੇ ਹੈ। ਆਪਣੀ ਮੂਰਖਤਾ ਨਹੀਂ ਦਿਖਾਈ ਦਿੰਦੀ, ਦੂਜੇ ਦੀ ਦਿਖਾਈ ਦਿੰਦੀ ਹੈ। ਦੂਜਾ ਦੂਰ ਹੈ ਤੇ ਦੇਖਣ ਲਈ ਥੋੜ੍ਹੀ ਦੂਰੀ ਚਾਹੀਦੀ ਹੈ।

ਜਿਸ ਮਨੁੱਖ ਨੂੰ ਆਪਣੀਆਂ ਗ਼ਲਤੀਆਂ ਦਿਖਾਈ ਦਿੰਦੀਆਂ ਹਨ, ਉਸਨੂੰ ਅੰਤਰਮੁਖੀ ਕਹਿੰਦੇ ਹਨ। ਇਹ ਗੁਰਮੁਖ ਹੈ। ਥੋੜ੍ਹਾ ਜਿਹਾ ਵੀ ਧਿਆਨ ਆਪਣੇ ਵਿਚ ਗਹਿਰਾ ਜਾਏਗਾ, ਯਕੀਨ ਜਾਣੋ, ਪਹਿਲਾਂ ਗ਼ਲਤੀਆਂ ਹੀ ਦਿਖਾਈ ਦੇਣਗੀਆਂ। ਉਹ ਕਹੇਗਾ-

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*

(ਅੰਗ ੨੬੪)



ਸਾਰੇ ਚੰਗੇ ਹਨ। ਕਿਉਂ? ਅਜਿਹਾ ਮਨੁੱਖ ਸਾਰਿਆਂ ਨੂੰ ਉਪਰੋਂ-ਉਪਰੋਂ ਦੇਖਣ ਲੱਗ ਪੈਂਦਾ ਹੈ। ਉਪਰੋਂ-ਉਪਰੋਂ ਤਾਂ ਹਰ ਇਕ ਚੰਗਾ ਹੈ। ਉਪਰੋਂ-ਉਪਰੋਂ ਤਾਂ ਹਰ ਇਕ ਦਾਨੀ ਹੈ, ਸ਼ਰੀਫ਼ ਹੈ, ਗਿਆਨੀ ਹੈ, ਗੁਰਮੁੱਖ ਹੈ। ਅਜਿਹਾ ਮਨੁੱਖ ਕਿਉਂਕਿ ਅੰਤਰਮੁੱਖੀ ਹੋ ਜਾਂਦਾ ਹੈ, ਸੰਸਾਰ ਨੂੰ ਉਪਰੋਂ-ਉਪਰੋਂ ਦੇਖਦਾ ਹੈ ਤੇ ਸਾਰੇ ਸੰਸਾਰ ਵਿਚ ਉਸਨੂੰ ਗੁਣ ਹੀ ਗੁਣ ਦਿਖਾਈ ਦਿੰਦੇ ਹਨ, ਸਾਰੇ ਪਿਆਰੇ ਲੱਗਦੇ ਹਨ। ਆਪਣੇ ਨੂੰ ਗਹਿਰਾ ਦੇਖਦਾ ਹੈ। ਗਹਿਰਾਈ ਨਾਲ ਦੇਖਦਾ ਹੈ ਤਾਂ ਆਪਣੇ ਵਿਚ ਭੁੱਲਾਂ ਦਿਖਾਈ ਦਿੰਦੀਆਂ ਹਨ।

ਆਖ਼ਰੀ ਮੁਗ਼ਲ ਸਮਰਾਟ ਬਹਾਦਰ ਸ਼ਾਹ ਜ਼ਫ਼ਰ, ਅੰਗਰੇਜ਼ਾਂ ਨੇ ਦਿੱਲੀ ਦਾ ਤਖ਼ਤ ਬਹਾਦਰ ਸ਼ਾਹ ਜ਼ਫ਼ਰ ਕੋਲੋਂ ਖੋਇਆ ਸੀ। ਜਿਵੇਂ ਪੰਜਾਬ ਲਾਹੌਰ ਦਾ ਤਖ਼ਤ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਕੋਲੋਂ, ਦਿੱਲੀ ਦਾ ਤਖ਼ਤ ਖੋਹਿਆ ਸੀ ਬਹਾਦਰ ਸ਼ਾਹ ਜ਼ਫ਼ਰ ਕੋਲੋਂ। ਇਹ ਬੰਦਗੀ ਬਹੁਤ ਕਰਦਾ ਸੀ। ਕੁਝ ਇਤਿਹਾਸਕਾਰ ਕਹਿੰਦੇ ਹਨ ਕਿ ਇਸ ਕਰਕੇ ਜਲਦੀ ਹਾਰ ਗਿਆ ਕਿਉਂਕਿ ਲੜਨ ਦੀ ਰੁੱਚੀ ਨਹੀਂ ਸੀ। ਬੰਦਗੀ ਕਰਦਾ ਸੀ, ਅੰਤਰਮੁੱਖੀ ਹੋ ਗਿਆ ਸੀ। ਅੰਤਰਮੁੱਖੀ ਹੋ ਗਿਆ, ਇਸਦੇ ਬੋਲ ਵੀ ਦੱਸਦੇ ਹਨ। ਇਸਦਾ ਇਕ ਸ਼ੇਅਰ ਤੁਹਾਨੂੰ ਸਰਵਨ ਕਰਾਵਾਂ। ਇਹ ਕਹਿੰਦਾ ਹੈ-

*ਜਬ ਨਾ ਥੀ ਅਪਨੇ ਗੁਨਾਹੋਂ ਕੀ ਖ਼ਬਰ ਦੇਖਤੇ ਥੇ ਦੁਨੀਆਂ ਕੇ ਐਬੋ ਹੁਨਰ।*

ਜਦੋਂ ਮੈਂ ਦੁਨੀਆਂ ਨੂੰ ਬੜੀ ਗਹਿਰਾਈ ਨਾਲ ਦੇਖਦਾ ਸੀ, ਲੋਕੀਂ ਪਾਪੀ ਦਿਖਾਈ

ਦਿੰਦੇ ਸਨ, ਲੋਭੀ ਦਿਖਾਈ ਦਿੰਦੇ ਸਨ, ਕ੍ਰੋਧੀ ਦਿਖਾਈ ਦਿੰਦੇ ਸਨ। ਆਪਣੇ ਆਪ ਨੂੰ ਮੈਂ ਉਪਰੋਂ ਉਪਰੋਂ ਦੇਖਦਾ ਸੀ ਤਾਂ ਮੈਨੂੰ ਆਪਣਾ ਆਪ ਬਹੁਤ ਚੰਗਾ ਲੱਗਦਾ ਸੀ।

*ਜਬ ਅਪਨੇ ਗੁਨਾਹੋਂ ਪੇ ਪੜੀ ਨਿਗਾਹ ਤੋ ਜਹਾਂ ਮੇਂ ਕੋਈ ਬੁਰਾ ਨਾ ਰਹਾ।*

ਜਿਸ ਦਿਨ ਦਾ ਆਪਣੇ ਅੰਦਰ ਝਾਤੀ ਮਾਰੀ ਹੈ, ਫਿਰ ਹੁਣ ਸੰਸਾਰ ਵਿਚ ਇਕ ਬੰਦਾ ਵੀ ਬੁਰਾ ਨਹੀਂ।

*ਜ਼ਫ਼ਰ ਆਦਮੀ ਉਸ ਕੋ ਨਾ ਜਾਨੀਏਗਾ*

ਕਹਿੰਦਾ ਹੈ, ਉਸ ਮਨੁੱਖ ਨੂੰ ਮਨੁੱਖ ਨਹੀਂ ਕਹਿਣਾ ਚਾਹੀਦਾ। ਹੁਣ ਸਮਝਾਉਂਦਾ ਹੈ-

*ਜ਼ਫ਼ਰ ਆਦਮੀ ਉਸ ਕੋ ਨਾ ਜਾਨੀਏਗਾ ਹੋ ਕਿਤਨਾ ਭੀ ਆਲਮ ਫ਼ੈਜ਼ੋ ਜਖਾ।*

ਕਿੰਨਾ ਪੜ੍ਹਿਆ-ਲਿਖਿਆ ਹੋਵੇ, ਕਿੰਨਾ ਦਾਨੀ ਹੋਵੇ, ਕਿੰਨਾ ਗਿਆਨੀ ਹੋਵੇ, ਬਹੁਤ ਆਲਮ ਫ਼ਾਜ਼ਲ ਹੋਵੇ, ਉਸ ਨੂੰ ਮਨੁੱਖ ਨਹੀਂ ਕਹਿਣਾ ਚਾਹੀਦਾ। ਹੱਦ ਹੋ ਗਈ, ਗਿਆਨੀ ਹੋਵੇ, ਦਾਨੀ ਹੋਵੇ, ਪੜ੍ਹਿਆ ਲਿਖਿਆ ਹੋਵੇ, ਕਹਿੰਦਾ ਹੈ ਕੋਈ ਲੋੜ ਨਹੀਂ ਇਸਨੂੰ ਮਨੁੱਖ ਕਹਿਣ ਦੀ, ਇਹ ਤਾਂ-



*ਐਸ਼ ਮੇਂ ਯਾਦੇ ਖ਼ੁਦਾ ਨਾ ਰਹੀ।*
*ਜਿਸ ਐਸ਼ ਮੇਂ ਹੁਬੇ ਖ਼ੁਦਾ ਨਾ ਰਹਾ।*

ਜਿਸਨੂੰ ਸੰਸਾਰ ਦੇ ਸੁੱਖਾਂ ਵਿਚ ਪ੍ਰਮਾਤਮਾ ਦੀ ਯਾਦ ਭੁੱਲ ਗਈ ਹੈ, ਜਿਸਨੂੰ ਕ੍ਰੋਧ ਵਿਚ ਰੱਬ ਦਾ ਡਰ ਭੁੱਲ ਗਿਆ ਹੈ, ਕਹਿੰਦਾ ਹੈ, ਇਸਨੂੰ ਮਨੁੱਖ ਕਹਿਣ ਦੀ ਕੀ ਲੋੜ ਹੈ। ਕ੍ਰੋਧ ਵਿਚ ਬੜੀ ਭਿਆਨਕ ਗ਼ਲਤੀ ਕਰੇਗਾ।

ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ। ਮਨ ਇਕ ਅਜਿਹਾ ਬੀਜ ਹੈ, ਇਸਦੇ ਵਿਚ ਪਰਮ-ਆਨੰਦ ਪੈਦਾ ਹੋ ਸਕਦਾ ਹੈ। ਇਹ ਬੀਜ ਹਰ ਇਕ ਦੇ ਕੋਲ ਹੈ। ਪਰਮ-ਰੱਸ ਪੈਦਾ ਹੋ ਸਕਦਾ ਹੈ, ਪਰਮ-ਸੁੱਖ ਪੈਦਾ ਹੋ ਸਕਦਾ ਹੈ, ਮਹਾਂ-ਗੁਣ ਪੈਦਾ ਹੋ ਸਕਦੇ ਹਨ, ਮਹਾਂ-ਸ਼ਕਤੀ ਪੈਦਾ ਹੋ ਸਕਦੀ ਹੈ। ਸ਼ਕਤੀ ਦਾ, ਰੱਸ ਦਾ, ਆਨੰਦ ਦਾ, ਸੁੱਖਾਂ ਦਾ, ਖੇੜੇ ਦਾ, ਖ਼ੁਸ਼ੀਆਂ ਦਾ ਬੀਜ ਮਨੁੱਖ ਕੋਲ ਹੈ। ਕੋਈ ਅਜਿਹਾ ਮਨੁੱਖ ਨਹੀਂ, ਜਿਸਦੇ ਕੋਲ ਬੀਜ ਨਾ ਹੋਵੇ। ਤੁਸੀਂ ਕਹੋਗੇ ਬੀਜ ਕੀ ਹੈ ? ਮਨ। ਪਰ ਬੀਜ ਵਿਚੋਂ ਫਲ ਪੈਦਾ ਹੋਵੇ, ਹਰ ਬੀਜ ਵਿਚ ਫਲ ਹੈ, ਕੀ, ਆਨੰਦ। ਅਜੋਕੀ ਸਾਇੰਸ ਸਫਲ ਹੋ ਗਈ ਹੈ ਬੀਜ ਦੇ ਵਿਚ ਫਲ ਦੇਖਣ ਵਿਚ। ਇਸ ਬੀਜ ਵਿਚੋਂ ਇਸ ਤਰ੍ਹਾਂ ਦਾ ਫਲ ਨਿਕਲ ਸਕਦਾ ਹੈ, ਇਸ ਤਰ੍ਹਾਂ ਦੇ ਪੱਤੇ, ਇਸ ਤਰ੍ਹਾਂ ਦਾ ਬੂਟਾ। ਕਰਮ ਦੇ ਵਿਚ ਤੇ ਮਨ ਦੇ ਵਿਚ ਫਲ ਦੇਖਣ ਵਿਚ ਪ੍ਰਾਚੀਨ ਕਾਲ ਤੋਂ ਅਵਤਾਰੀ ਪੁਰਸ਼ ਸੰਤ ਜਨ ਸਫਲ ਰਹੇ ਹਨ। ਇਸ ਕਰਮ ਤੋਂ ਇਹ ਫਲ ਮਿਲੇਗਾ। ਮਨ ਦੇ ਬੀਜ ਵਿਚੋਂ ਇਹ ਫਲ ਨਿਕਲ ਸਕਦਾ ਹੈ।

ਬਾਹਰਲੇ ਬੀਜਾਂ ਵਿਚੋਂ ਫਲ ਦੇਖਣ ਵਿਚ ਜਿਹੜੇ ਸਫਲ ਹੋਏ, ਉਹਨਾਂ ਨੂੰ ਸਾਇੰਟਿਸਟ ਕਹਿੰਦੇ ਹਨ। ਮਨ ਦੇ ਵਿਚੋਂ ਤੇ ਕਰਮ ਦੇ ਵਿਚੋਂ ਫਲ ਦੇਖਣ ਵਿਚੋਂ ਜੋ ਸਫਲ ਹੋਏ, ਉਸਨੂੰ ਸੰਤ ਕਹਿੰਦੇ ਹਨ। ਤੁਸੀਂ ਆਖੋਗੇ ਸਾਡੇ ਕੋਲ ਆਨੰਦ ਨਹੀਂ ਹੈ। ਬੀਜ ਬੀਜਣਾ ਪੈਂਦਾ ਹੈ। ਕੀਮਤੀ ਤੋਂ ਕੀਮਤੀ ਬੀਜ ਵੀ ਫਲ ਦੇਣ ਵਿਚ ਅਸਮਰੱਥ ਹੈ, ਜੇਕਰ ਉਸਨੂੰ ਬੀਜੋ ਨਾ। ਜੇਕਰ ਮਨ ਬੀਜ ਹੈ ਫਿਰ ਧਰਤੀ ਕਿੱਥੇ ਬੋਈਏ ? ਪ੍ਰਥਮ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥*

(ਅੰਗ ੪੬੮)

ਬੰਦਿਆਂ ਕੋਲ ਬੀਜ ਸਾਬਤ ਨਹੀਂ, ਦਾਲ ਹੈ। ਹੁਣ ਤੁਸੀਂ ਦਾਲ ਬੋਉ ਤਾਂ ਉੱਗਦੀ ਹੈ ? ਨਹੀਂ ਉੱਗਦੀ। ਕੋਈ ਤਾਰਕਿਕ ਤਰਕ ਕਰੇ ਕਿ ਚਣੇ ਉੱਗਦੇ ਹਨ ਤਾਂ ਚਣਿਆਂ ਦੀ ਦਾਲ ਕਿਉਂ ਨਹੀਂ ਉੱਗਦੀ ? ਚਣਿਆਂ ਦੀ ਦਾਲ ਹੀ ਤਾਂ ਹੈ ਹੋਰ ਕੀ ਹੈ। ਕਣਕ ਉੱਗ ਪੈਂਦੀ ਹੈ, ਦਲੀਆ ਨਹੀਂ ਉੱਗਦਾ। ਕੋਈ ਵੀ ਬੀਜ ਦੋ-ਫਾੜ ਕਰ ਦੇਈਏ, ਨਹੀਂ ਉੱਗਦਾ। ਮਹਾਰਾਜ ਕਹਿੰਦੇ ਹਨ ਕਿ ਇਕ ਤਾਂ ਬੰਦੇ ਕੋਲ ਬੀਜ ਨਹੀਂ ਹੈ, ਦੂਜਾ ਧਰਤੀ ਦੀ ਸਮਝ ਨਹੀਂ ਹੈ। ਧਰਤੀ ਕੀ ਹੈ, ਗੁਰੂ ਦਾ ਸ਼ਬਦ। ਪਾਠ ਕਰ ਰਹੇ ਸੀ, ਇਹ ਧਰਤੀ ਹੈ। ਵਾਹਿਗੁਰੂ ਵਾਹਿਗੁਰੂ ਜੱਪ ਰਹੇ ਹੋ, ਇਹ ਧਰਤੀ ਹੈ। ਧਰਤੀ ਕੀ ਕਰੇ ਜੇ ਬੀਜ ਹੀ ਸਾਬਤ ਨਹੀਂ। ਮਨ ਵਿਚ ਦੁਬਿਧਾ ਹੈ। ਮਨ ਦਾਲ ਹੈ, ਪਹਿਚਾਣ ਅੰਦਰ ਸ਼ਰਧਾ ਦੀ ਹੈ, ਸ਼ੱਕ ਦੀ ਨਹੀਂ। ਭਰੋਸਾ ਵੀ ਹੈ, ਮਨ ਇਨਕਾਰੀ ਵੀ ਹੈ। ਮਨੁੱਖ ਦਾ ਮਨ ਹਰ ਸਮੇਂ ਦੁਬਿਧਾ ਵਿਚ ਰਹਿੰਦਾ ਹੈ। ਸਾਰੀ ਜ਼ਿੰਦਗੀ ਸ਼ਰਧਾ ਤੇ ਸ਼ੱਕ ਵਿਚ ਲੰਘ ਜਾਂਦੀ ਹੈ। ਮਨੁੱਖ ਦੀ ਧਾਰਮਿਕ ਤੌਰ 'ਤੇ ਉੱਨਤੀ ਨਹੀਂ ਹੁੰਦੀ। ਕਿਉਂ ? ਬੰਦਾ ਇਕ ਕਦਮ ਅੱਗੇ ਚੱਲੇ, ਇਕ ਪਿੱਛੇ, ਇਕ ਅੱਗੇ ਇਕ ਪਿੱਛੇ ਤੇ ਇਸੇ ਤਰ੍ਹਾਂ ਸਾਰਾ ਦਿਨ ਚੱਲਦਾ ਹੈ ਤਾਂ ਕਿੱਥੇ ਪਹੁੰਚੇਗਾ ? ਕਿਤੇ ਵੀ ਨਹੀਂ ਪਹੁੰਚੇਗਾ।

ਇਕ ਅੰਦਾਜ਼ੇ ਦੇ ਮੁਤਾਬਿਕ ਮੈਨੂੰ 50 ਸਾਲ ਹੋ ਗਏ ਹਨ ਕਥਾ ਕਰਦਿਆਂ, ਮੈਂ ਕੁਝ ਸ੍ਰੋਤਿਆਂ ਨੂੰ ਜਾਣਦਾ ਹਾਂ। ਉਹਨਾਂ ਦੇ ਵੀ ਮੇਰੀ ਤਰ੍ਹਾਂ ਦਾੜ੍ਹੇ ਚਿੱਟੇ ਹੋ ਗਏ ਹਨ, ਪਰ ਮੈਂ ਦੇਖਦਾ ਹਾਂ 50 ਸਾਲ ਪਹਿਲਾਂ ਵੀ ਬੇਈਮਾਨ ਸਨ, ਅੱਜ ਵੀ ਬੇਈਮਾਨ ਹਨ। 50 ਸਾਲ ਪਹਿਲਾਂ ਵੀ ਝੂਠ ਬੋਲਦੇ ਸਨ, ਅੱਜ ਵੀ ਝੂਠ ਬੋਲਦੇ ਹਨ, 50 ਸਾਲ ਪਹਿਲਾਂ ਵੀ ਕ੍ਰੋਧੀ ਸਨ, ਅੱਜ ਵੀ ਕ੍ਰੋਧੀ ਹਨ। 50 ਸਾਲ ਪਹਿਲਾਂ ਵੀ ਮਹਾਂ-ਲੋਭੀ ਸਨ, ਅੱਜ ਵੀ ਮਹਾਂ ਲੋਭੀ ਹਨ। ਕਿਉਂ, ਕੀ ਚੱਲੇ ਨਹੀਂ? ਬੜਾ ਚੱਲੇ, ਬੜਾ ਕੁਝ ਕੀਤਾ ਪਰ ਚੱਲੇ ਇਸ ਤਰ੍ਹਾਂ, ਇਕ ਕਦਮ ਅੱਗੇ ਤੇ ਇਕ ਪਿੱਛੇ। ਥੱਕੇ ਵੀ, ਟੁੱਟੇ ਵੀ ਪਰ ਪਹੁੰਚੇ ਕਿਤੇ ਵੀ ਨਹੀਂ। ਇਸ ਉੱਪਰ ਇਕ ਧਾਰਮਿਕ ਕਹਾਣੀਆਂ ਦੀ ਕਿਤਾਬ ਹੈ, ਉਸਦੇ ਵਿਚ ਗਾਥਾ ਬੜੀ ਸੋਹਣੀ ਲਿਖੀ ਹੋਈ ਹੈ। ਪੰਜ-ਦੱਸ ਸ਼ਰਾਬੀ ਸ਼ਰਾਬ ਦੇ ਨਸ਼ੇ ਵਿਚ ਚੂਰ ਕਹਿੰਦੇ ਦਰਿਆ ਤੋਂ ਪਾਰ ਚੱਲੀਏ ਤੇ ਪਿਕਨਿਕ ਕਰੀਏ। ਉਹਨਾਂ ਨੇ ਸਾਂਝੇ ਸਾਮਾਨ ਇਕੱਠਾ ਕੀਤਾ ਖਾਣ-ਪੀਣ ਦਾ, ਬੇੜੀ ਵਿਚ ਲੱਦਿਆ। ਦਰਿਆ ਤੋਂ ਪਾਰ ਜਾਣਾ ਹੈ। ਪੈਰ ਸਾਰਿਆਂ ਦੇ ਡਗਮਗਾ ਰਹੇ ਸਨ, ਨਸ਼ਾ ਸਾਰਿਆਂ

ਨੂੰ, ਹਨੇਰਾ ਸਾਰਿਆਂ ਦੀ ਅੱਖਾਂ ਥੱਲੇ ਆਉਂਦਾ ਸੀ। ਹੱਥ ਸਾਰਿਆਂ ਦੇ ਕੰਬ ਰਹੇ ਸਨ, ਪਰ ਬੈਠ ਗਏ। ਚੱਪੂ ਚਲਾਉਂਦੇ ਰਹੇ, ਚਲਾਉਂਦੇ ਰਹੇ। ਹੋਇਆ ਕੀ, ਪ੍ਰਭਾਤ ਹੋਣ ਲੱਗ ਪਈ ਤੇ ਇਕ ਦਾ ਨਸ਼ਾ ਟੁੱਟਿਆ। ਉਹ ਕਹਿੰਦਾ ਹੈ, ਹੱਦ ਹੋ ਗਈ। ਰਾਤ ਤਾਂ ਜਾਣ ਲੱਗੀ ਹੈ। ਦੇਖੋ ਤਾਂ ਸਹੀ ਅਸੀਂ ਪਹੁੰਚੇ ਕਿੱਥੇ ਹਾਂ ? ਦੂਜੇ ਦਾ ਵੀ ਥੋੜਾ ਨਸ਼ਾ ਟੁੱਟਿਆ। ਕਹਿੰਦਾ ਹੈ, ਪਹੁੰਚੇ ਕਿਤੇ ਵੀ ਨਹੀਂ, ਉਥੇ ਦੇ ਉਥੇ ਹਾਂ। ਚੱਪੂ ਮਾਰਦੇ ਰਹੇ ਹਾਂ, ਸੰਗਲ ਤਾਂ ਖੋਲ੍ਹੇ ਨਹੀਂ। ਯਕੀਨ ਜਾਣੋ, ਜਿਸ ਦਿਨ ਵੀ ਕਦੀ ਸਮਝ ਪਏਗੀ, ਇਕ ਪਛਤਾਵਾ ਹੋਵੇਗਾ, ਕੀ ? ਇੰਨੀ ਜ਼ਿੰਦਗੀ ਐਵੇਂ ਨਿਭਾਈ। ਮਿਹਨਤ ਵੀ ਬੜੀ ਕੀਤੀ, ਚੱਪੂ ਵੀ ਬੜੇ ਚਲਾਏ, ਬੜੀ ਸੇਵਾ ਕੀਤੀ, ਬੜੇ ਦਾਨ-ਪੁੰਨ ਕੀਤੇ, ਬੜੀ ਬਾਣੀ ਪੜ੍ਹੀ, ਬੜਾ ਕੁਝ ਕੀਤਾ ਪਰ ਪਹੁੰਚੇ ਤਾਂ ਕਿਤੇ ਵੀ ਨਹੀਂ। ਕਾਰਨ ? ਬੀਜ ਜਿੰਨੇ ਚਿਰ ਤੱਕ ਸਾਬਤ ਨਾ ਹੋਵੇ, ਨਹੀਂ ਉੱਗਦਾ। ਜੇ ਇਕੁ ਹੋਇ ਤ ਉਗਵੈ (ਆਸਾ ਦੀ ਵਾਰ) ਉੱਗ ਸਕਦਾ ਹੈ ਜੇ ਬੀਜ ਇਕ ਹੋਵੇ। ਕੋਈ ਵੀ ਬੀਜ ਦੋ-ਫਾੜ ਕਰ ਦਿਉ, ਉਹ ਇਕ ਨਹੀਂ ਹੁੰਦਾ। ਪਰ ਮਨ ਦੋ-ਫਾੜ ਇਕ ਹੋ ਸਕਦਾ ਹੈ। ਧਰਮ ਦੀ ਸਾਰੀ ਸਾਧਨਾ ਹੈ ਮਨ ਨੂੰ ਇਕ ਕਰਨ ਦੀ। ਕਿਸੇ ਵੀ ਕੰਮ ਵਿਚ ਦੋ-ਫਾੜ ਹੈ, ਉਹ ਕੰਮ ਸਿਰੇ ਨਹੀਂ ਚੜ੍ਹੇਗਾ ਪਰ ਹੁੰਦਾ ਕੀ ਹੈ, ਸੰਸਾਰੀ ਕੰਮਾਂ ਵਿਚ ਮਨ ਇਕ ਹੁੰਦਾ ਹੈ। ਬੁਰੇ ਕੰਮ ਵਿਚ ਮਨ ਇਕ ਹੋ ਜਾਂਦਾ ਹੈ। ਪਤਾ ਹੈ ਕਿਉਂ ? ਬੁਰੇ ਕੰਮ ਵਿਚ ਮਨ ਇਸ ਕਰਕੇ ਇਕ ਹੋ ਜਾਂਦਾ ਹੈ, ਕਿਉਂਕਿ ਸਮਾਜ ਦਾ ਡਰ ਹੈ, ਕਾਨੂੰਨ ਦਾ ਡਰ ਹੈ, ਫੜੇ ਜਾਵਾਂਗੇ। ਪੂਰੀ ਸਾਵਧਾਨੀ ਹੁੰਦੀ ਹੈ, ਇਕਾਗਰਤਾ ਹੁੰਦੀ ਹੈ। ਸਤਿਗੁਰ ਸਾਨੂੰ ਕਹਿੰਦੇ ਹਨ-

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥*

(ਸੁਖਮਨੀ ਸਾਹਿਬ)

ਮੈਂ ਜਿਨ੍ਹਾਂ ਕੋਲੋਂ ਗੁਰਬਾਣੀ ਵਿਆਕਰਨ ਪੜ੍ਹਦਾ ਰਿਹਾ, ਮੈਨੂੰ ਕਹਿਣ ਲੱਗੇ ਮਸਕੀਨ ! ਇਹ ਗੱਲ ਯਾਦ ਰੱਖੀਂ, ਜੇਕਰ ਸੁਸਤੀ ਹੋਵੇ, ਨੀਂਦ ਤੰਗ ਕਰੇ, ਸੌਂ ਜਾਇਆ ਕਰੀਂ। ਵਾਹਿਗੁਰੂ ਵਾਹਿਗੁਰੂ ਨਾ ਕਰੀਂ। ਮੈਂ ਤਾਂ ਰਹਿਣ-ਸਭਾਈ ਕੀਰਤਨ ਵਿਚ ਦੇਖਦਾ ਹਾਂ, ਸੁੱਤੇ ਪਏ ਹੁੰਦੇ ਹਨ, ਗੁਰਦੁਆਰੇ ਨੂੰ ਹਸਪਤਾਲ ਬਣਾਇਆ ਹੁੰਦਾ ਹੈ। ਸਾਵਧਾਨ ਹੋਣ ਲਈ ਪ੍ਰਥਮ ਰਾਤ ਦਾ ਖਾਣਾ ਥੋੜਾ, ਦੂਜਾ ਸਮੇਂ ਸਿਰ ਸੌਣਾ ਤਾਂ ਜਾ ਕੇ ਖੇਡ ਬਣੇਗੀ। 12-1 ਵਜੇ ਤੱਕ ਟੀ.ਵੀ. ਦੇਖਦੇ ਰਹਿੰਦੇ ਹਨ, ਰੱਜ ਕੇ ਖਾਂਦੇ ਰਹਿਣਗੇ, ਕੀ ਖ਼ਾਕ ਅੰਮ੍ਰਿਤ ਵੇਲੇ ਉੱਠਣਗੇ ਤੇ ਜੱਪ ਕਰਨਗੇ।

ਮੈਂ ਅਖ਼ਬਾਰ ਵਿਚ ਇਕ ਲਤੀਫ਼ਾ ਪੜ੍ਹਿਆ। ਇਕ ਮਰੀਜ਼ ਡਾਕਟਰ ਕੋਲ ਚਲਾ ਗਿਆ। ਕਹਿੰਦਾ ਡਾਕਟਰ ਸਾਹਿਬ ਮੈਨੂੰ ਨੀਂਦ ਨਹੀਂ ਆਉਂਦੀ, ਕੋਈ ਦਵਾਈ ਦਿਉ। ਡਾਕਟਰ ਕਹਿੰਦਾ ਹੈ ਫਿਰ ਦਵਾਈ ਦੀ ਕੀ ਲੋੜ ਹੈ ਤੇ ਸਾਡੇ ਕੋਲ ਆਉਣ ਦੀ ਕੀ ਲੋੜ ਹੈ, ਫਿਰ ਮੰਦਿਰ ਗੁਰਦੁਆਰੇ ਚਲਾ ਜਾ। ਜਦੋਂ ਕਥਾ-ਕੀਰਤਨ ਸੁਣੇਂਗਾ ਤਾਂ ਆਪੇ ਨੀਂਦ ਆਉਣ ਲੱਗ

ਪਵੇਗੀ। ਹਕੀਕਤ ਹੈ। ਜਿਥੇ ਤਾਲਮੇਲ ਨਾ ਬੈਠੇ, ਸਾਵਧਾਨੀ ਨਹੀਂ ਹੁੰਦੀ। ਜਿਥੇ ਸਾਵਧਾਨੀ ਨਹੀਂ ਹੁੰਦੀ, ਨੀਂਦ ਤੋਂ ਬਿਨਾਂ ਹੋਰ ਕੀ ਹੋਵੇਗਾ। ਪੂਰੀ ਇਕਾਗਰਤਾ, ਪੂਰੀ ਸਾਵਧਾਨੀ ਹਰ ਬੁਰੇ ਕਰਮ ਵਿਚ ਹੁੰਦੀ ਹੈ। ਬਾਣੀ ਪੜ੍ਹਨ ਲੱਗਿਆਂ, ਨਾਮ ਜੱਪਣ ਲੱਗਿਆਂ ਕੋਈ ਸਾਵਧਾਨੀ ਨਹੀਂ, ਕੋਈ ਇਕਾਗਰਤਾ ਨਹੀਂ, ਖ਼ਤਰਾ ਤਾਂ ਹੈ ਪਰ ਕੋਈ ਨਹੀਂ, ਉਲਟਾ ਲੋਕੀਂ ਉਪਮਾ ਕਰਦੇ ਹਨ ਕਿ ਬੜਾ ਭਗਤ ਹੈ, ਬੜਾ ਗੁਰਮੁਖ ਹੈ, ਅੰਮ੍ਰਿਤ ਵੇਲੇ ਉੱਠਣ ਵਾਲਾ ਹੈ, ਨਾਮ ਜੱਪਣ ਵਾਲਾ ਹੈ। ਮਾਣ-ਵਡਿਆਈ ਮਿਲਦੀ ਹੈ ਤੇ ਲੋਕੀਂ ਹੋਰ ਸੁਸਤ ਹੋ ਜਾਂਦੇ ਹਨ। ਫਿਰ ਕੀ ਹੁੰਦਾ ਹੈ ? ਦੁਬਿਧਾ, ਦੋ-ਫਾੜ।

ਮਨ ਇਕ ਹੋਵੇ ਤੇ ਫਿਰ ਸ਼ਬਦ ਦਾ ਜੱਪ ਕਰੇ ਵਾਹਿਗੁਰੂ ਵਾਹਿਗੁਰੂ ਤਾਂ ਇਹ ਧਰਤੀ ਹੈ ਤੇ ਮਨ ਇਕ ਹੋਵੇ ਤਾਂ ਇਹ ਬੀਜ ਧਰਤੀ ਨੂੰ ਦੇ ਦਿੱਤਾ ਹੈ। ਬਾਣੀ ਦਾ ਪਾਠ ਕਰ ਰਹੇ ਹਾਂ, ਇਹ ਧਰਤੀ ਹੈ।

*ਸੁਣਿਐ ਸਿਧ ਪੀਰ ਸੁਰਿ ਨਾਥ॥*
*ਸੁਣਿਐ ਧਰਤਿ ਧਵਲ ਆਕਾਸ॥*

(ਜਪੁਜੀ ਸਾਹਿਬ)



ਪੂਰੀ ਇਕਾਗਰਤਾ ਨਾਲ ਮਨ ਸੁਣ ਰਿਹਾ ਹੈ, ਧਰਤੀ ਵਿਚ ਬੀਜ ਪੈ ਰਿਹਾ ਹੈ।

*ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥*

(ਅੰਗ ੪੬੮)

ਇਕ ਦੂਜੀ ਸ਼ਰਤ ਵੀ ਸਤਿਗੁਰੂ ਨੇ ਲਾਈ ਹੈ ਕਿ ਬੀਜਣ ਵਾਲੀ ਰੁੱਤ ਵੀ ਹੋਵੇ। ਬੇਰੁੱਤਾ ਬੀਜ ਨਾ ਬੋਇਆ ਜਾਏ। ਇਸਲਾਮ ਵਿਚ ਕਹਿੰਦੇ ਹਨ ਵੇਲੇ ਦੀ ਨਿਮਾਜ਼ ਕੁਵੇਲੇ ਦੀਆਂ ਟੱਕਰਾਂ। ਠੀਕ ਹੈ ਬਾਣੀ ਕਿਸੇ ਵੇਲੇ ਵੀ ਪੜ੍ਹ ਸਕਦੇ ਹਾਂ, ਪਰ ਰਹਿਰਾਸ ਸਾਹਿਬ ਉਹ ਅੰਮ੍ਰਿਤ ਵੇਲੇ ਪੜ੍ਹਨ ਲੱਗ ਪਵੇ ਤੇ ਜਪੁਜੀ ਸਾਹਿਬ ਰਾਤ ਨੂੰ ਸੌਂਦਿਆਂ ਪੜ੍ਹਨ ਲੱਗ ਪਵੇ, ਸਮਾਂ ਹੁੰਦਾ ਹੈ। ਹਰ ਬੀਜ ਨੂੰ ਬੀਜਣ ਦਾ ਆਪਣਾ ਸਮਾਂ ਹੁੰਦਾ ਹੈ। ਇਸਲਾਮ ਵਿਚ ਠੀਕ ਕਹਿੰਦੇ ਹਨ ਕੋਈ ਸਮਾਂ ਲੰਘ ਗਿਆ ਤਾਂ ਫਿਰ ਜ਼ੋਹਰ ਦੀ ਨਿਮਾਜ਼ ਪੜ੍ਹ ਰਿਹਾ ਹੈ।

*ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥*

(ਅੰਗ ੧੪੫)

ਉਹੀ ਸ਼ਹਿਨਸ਼ਾਹ ਬਣਦੇ ਹਨ ਜੋ ਸਮੇਂ ਦੀ ਸੰਭਾਲ ਕਰ ਲੈਂਦੇ ਹਨ। ਬੀਜ ਨੂੰ ਬੀਜਣ ਦੀ ਰੁੱਤ ਹੈ। ਮਨ ਬੀਜ ਹੈ, ਸ਼ਬਦ ਧਰਤੀ ਹੈ। ਬੀਜਾਂ ਨੂੰ ਬੀਜਣ ਦੀ ਰੁੱਤ ਸਾਲ ਵਿਚ ਕਿਤੇ ਇਕ ਵਾਰੀ ਆਉਂਦੀ ਹੈ, ਕਿਤੇ ਦੋ ਵਾਰੀ ਆਉਂਦੀ ਹੈ। ਆਮ ਹਾਲਤਾਂ ਵਿਚ ਸਾਰੀ ਦੁਨੀਆਂ ਵਿਚ ਬੀਜ ਇਕ ਵਾਰੀ ਬੋਇਆ ਜਾਂਦਾ ਹੈ ਸਾਲ ਵਿਚ ਤੇ ਦਰੱਖ਼ਤਾਂ ਨੂੰ ਫਲ ਸਾਲ ਵਿਚ ਇਕ ਵਾਰੀ ਲੱਗਦੇ ਹਨ। ਕਿਤੇ ਕਿਤੇ ਬੀਜ ਦੋ ਵਾਰੀ ਬੋਇਆ ਜਾਂਦਾ ਹੈ। ਜੇਕਰ ਮਨ ਬੀਜ ਹੈ

ਤੇ ਗੁਰੂ ਦਾ ਸ਼ਬਦ ਧਰਤੀ ਹੈ ਤਾਂ ਰੁੱਤ ਕਿਉਂਕਿ ਸਤਿਗੁਰ ਆਪ ਕਹਿੰਦੇ ਹਨ ਕਿ

*ਰੁਤੀ ਹੂ ਰੁਤਿ ਹੋਇ॥*

(ਅੰਗ ੪੬੮)

ਰੁੱਤ ਵੀ ਚਾਹੀਦੀ ਹੈ, ਮੌਸਮ ਵੀ ਚਾਹੀਦਾ ਹੈ। ਇਕ ਮੌਸਮ ਸਾਲ ਵਿਚ ਇਕ ਵਾਰੀ ਆਉਂਦਾ ਹੈ ਜਾਂ ਦੋ ਵਾਰੀ ਜਾਂ ਚਾਰ ਵਾਰੀ, ਨਹੀਂ, 24 ਘੰਟਿਆਂ ਵਿਚ ਦੋ ਵਾਰੀ ਆਉਂਦਾ ਹੈ। ਤੁਸੀਂ ਕਹੋਗੇ ਉਹ ਰੁੱਤ ਕਿਹੜੀ ਹੈ ? ਜਦੋਂ ਦਿਨ ਦਿਨ ਨਾ ਹੋਵੇ ਤੇ ਰਾਤ ਰਾਤ ਨਾ ਹੋਵੇ, ਉਹ ਰੁੱਤ ਹੈ। ਉਸਨੂੰ ਸੰਸਕ੍ਰਿਤ ਵਿਚ ਕਹਿੰਦੇ ਹਨ ਸੰਧਿਆ। ਸੰਧਿਆ ਦੇ ਅਰਥ ਹਨ ਸੰਧੀ, ਜੋੜ। ਹੁਣ ਅਸੀਂ ਦਿਨ ਨਹੀਂ ਕਹਿ ਸਕਦੇ ਕਿਉਂਕਿ ਸੂਰਜ ਨਹੀਂ ਨਿਕਲਿਆ, ਪਰ ਅਸੀਂ ਰਾਤ ਵੀ ਨਹੀਂ ਕਹਿ ਸਕਦੇ, ਕਿਉਂਕਿ ਪੋਹ ਫੁੱਟ ਗਈ ਹੈ। ਇਹ ਕੀ ਹੈ, ਇਹ ਦਿਨ ਤੇ ਰਾਤ ਦੀ ਸੰਧੀ ਹੋ ਰਹੀ ਹੈ। ਸ਼ਾਮ ਨੂੰ ਸੂਰਜ ਡੁੱਬ ਗਿਆ, ਪਰ ਅਸੀਂ ਰਾਤ ਨਹੀਂ ਕਹਿ ਸਕਦੇ, ਕਿਉਂਕਿ ਚਾਨਣਾ ਹੈ। ਆਮ ਲੋਕਾਂ ਨੂੰ ਬੜਾ ਭਾਰੀ ਭੁਲੇਖਾ ਹੈ ਕਿ ਸ਼ਾਮ ਨੂੰ ਹੁੰਦੀ ਹੈ ਸੰਧਿਆ। ਦਰਅਸਲ ਉਸ ਸਮੇਂ ਸਾਰੀ ਦੁਨੀਆਂ ਜਾਗੀ ਹੁੰਦੀ ਹੈ। ਉਹ ਸੰਧਿਆ ਸ਼ਬਦ ਪ੍ਰਚਲਿਤ ਹੋ ਗਿਆ। ਅੰਮ੍ਰਿਤ ਵੇਲੇ ਦਾ ਸੰਧਿਆ ਸ਼ਬਦ ਪ੍ਰਚਲਿਤ ਇੰਨਾ ਨਹੀਂ ਹੋਇਆ। ਰਾਤ ਤੇ ਦਿਨ ਦੀ ਜਿਸ ਸਮੇਂ ਸੰਧੀ ਹੁੰਦੀ ਹੈ, ਉਹੀ ਹੈ ਮਨ ਤੇ ਸ਼ਬਦ ਦੀ ਸੰਧੀ ਕਰਨ ਦਾ ਸਮਾਂ। ਉਹੀ ਹੈ ਸੁਰਤ ਤੇ ਸ਼ਬਦ ਦੇ ਜੁੜਨ ਦਾ ਸਮਾਂ, ਉਹੀ ਹੈ ਸਿੱਖ ਤੇ ਗੁਰੂ ਦੇ ਮਿਲਾਪ ਦਾ ਸਮਾਂ। ਕਿਹੜਾ ? ਜਿੱਥੇ ਦਿਨ ਤੇ ਰਾਤ ਦਾ ਮੇਲ ਹੁੰਦਾ ਹੈ। ਇਸੇ ਨੂੰ ਮਹਾਰਾਜ ਕਹਿੰਦੇ ਹਨ–

*ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ॥*

(ਅੰਗ ੧੪੫)

ਉਹੀ ਸ਼ਹਿਨਸ਼ਾਹ ਹੈ ਜੋ ਸਮੇਂ ਦੀ ਸੰਭਾਲ ਕਰਦਾ ਹੈ। ਅੰਮ੍ਰਿਤ ਵੇਲੇ ਸੰਧੀ ਹੋ ਰਹੀ ਹੈ, ਦਿਨ ਤੇ ਰਾਤ ਸੁੱਤੇ ਪਏ ਹਨ। ਸ਼ਾਮ ਨੂੰ ਸੰਧੀ ਹੋ ਰਹੀ ਹੈ, ਦਿਨ ਤੇ ਰਾਤ ਕੰਮ ਕਾਰ ਵਿਚ ਲੀਨ ਹਨ–

*ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ॥*

(ਅੰਗ ੯੪੮)

ਉਹ ਜਿਹੜੀ ਦੋ ਸਮੇਂ ਸੰਧੀ ਹੁੰਦੀ ਹੈ, ਪ੍ਰਮਾਤਮਾ ਸਾਨੂੰ ਦਿੰਦਾ ਹੈ। ਪਰ ਮਨੁੱਖ ਉਸਦੀ ਸੰਭਾਲ ਨਹੀਂ ਕਰਦਾ। ਬੀਜ ਅੰਦਰ ਪਿਆ ਹੈ, ਜੇਕਰ ਬੋਇਆ ਨਾ ਜਾਏ ਤਾਂ ਸੜੇਗਾ ਤੇ ਮਨ ਵਿਚ ਸੜਾਂਦ ਹੁੰਦੀ ਹੈ, ਕਿਉਂਕਿ ਬੋਇਆ ਹੀ ਨਹੀਂ। ਈਰਖਾ ਹੈ, ਕ੍ਰੋਧ ਹੈ, ਬਦਲੇ ਦੀ ਭਾਵਨਾ ਹੈ, ਦੁਸ਼ਮਣੀ ਹੈ, ਇਹ ਬੀਜ ਸੜਿਆ ਹੋਇਆ ਹੈ, ਹੋਰ ਕੀ ਹੈ। ਜੇਕਰ ਇਸ ਨੂੰ ਬੋਇਆ ਨਹੀਂ ਤਾਂ ਕੁਝ ਨਾ ਕੁਝ ਤਾਂ ਇਸ ਬੀਜ ਵਿਚੋਂ ਨਿਕਲੇਗਾ। ਸ਼ਬਦ ਧਰਤੀ ਹੈ, ਰੁੱਤ ਸੰਧਿਆ ਹੈ।

ਸਵੇਰ ਦੀ ਸੰਧਿਆ ਨੂੰ ਹਿੰਦੂ ਬ੍ਰਹਮ ਮਹੂਰਤ ਕਹਿੰਦੇ ਹਨ। ਅਸੀਂ ਅੰਮ੍ਰਿਤ ਵੇਲਾ ਕਹਿੰਦੇ ਹਾਂ। ਮੁਸਲਮਾਨ ਇਸਨੂੰ ਫ਼ਜ਼ਰ ਕਹਿੰਦੇ ਹਨ। ਇਕ ਬੜਾ ਕੀਮਤੀ ਬੋਲ ਹੈ ਸ਼ੇਖ਼ ਸਾਅਦੀ ਦਾ। ਉਹ ਕਹਿੰਦੇ ਹਨ ਕਿ ਹੇ ਬੰਦੇ ! ਜੇ ਤੂੰ ਦਿਨ ਦੇ ਸਮੇਂ ਬਾਦਸ਼ਾਹਾਂ ਦੀ ਤਰ੍ਹਾਂ ਜੀਉਣਾ ਚਾਹੁੰਦਾ ਹੈਂ ਤਾਂ ਰਾਤ ਦੇ ਚੌਥੇ ਪਹਿਰ ਖ਼ੁਦਾ ਦੇ ਅੱਗੇ ਮੰਗਤਾ ਬਣਾ ਜਾਇਆ ਕਰ, ਭਿਖਾਰੀ ਬਣ ਜਾਇਆ ਕਰ। ਰਾਤ ਦੇ ਚੌਥੇ ਪਹਿਰ ਜਿਹੜੇ ਮੰਗਤੇ ਨਹੀਂ ਬਣਦੇ, ਦਿਨ ਨੂੰ ਫਿਰ ਮੰਗਤਿਆਂ ਦੀ ਤਰ੍ਹਾਂ ਜੀਉਣਗੇ, ਬਾਦਸ਼ਾਹਾਂ ਦੀ ਤਰ੍ਹਾਂ ਨਹੀਂ ਜੀਅ ਸਕਦੇ।

*ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ*
*ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥*

(ਅੰਗ ੭੩੪)

ਸਤਿਗੁਰੂ ਸਾਡੇ ਸਾਰਿਆਂ 'ਤੇ ਰਹਿਮਤ ਕਰਨ, ਸਾਨੂੰ ਆਪਣੇ ਚਰਨਾਂ ਨਾਲ ਜੋੜਨ। ਅਸੀਂ ਅੰਮ੍ਰਿਤ ਵੇਲੇ ਨਾਮ ਜੱਪੀਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।



ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥



# ਅਨੁਕੂਲ ਪ੍ਰਤਿਕੂਲ

ਪਰਮ ਸਨਮਾਨ ਯੋਗ ਗੁਰੂ ਰੂਪ ਗੁਰੂ ਖਾਲਸਾ ਸਾਧਸੰਗਤਿ ਜੀਉ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥

ਮਨੁੱਖ ਇੰਨਾ ਬਾਹਰਮੁੱਖੀ ਕਿਉਂ ਹੋ ਗਿਆ ਹੈ ? ਧਾਰਮਿਕ ਮਨੋ-ਵਿਗਿਆਨ ਕਹਿੰਦਾ ਹੈ ਕਿ ਬਾਹਰ ਦਾ ਜੋ ਪਦਾਰਥ ਦਾ ਜਗਤ ਹੈ, ਇਸਨੂੰ ਆਪਣੇ ਅਨੁਕੂਲ ਕਰਨਾ ਹੈ। ਹਵਾ ਨੂੰ ਆਪਣੇ ਅਨੁਕੂਲ ਕਰਨਾ ਹੈ। ਪਾਣੀ ਨੂੰ ਆਪਣੇ ਅਨੁਕੂਲ ਕਰਨਾ ਹੈ। ਧਰਤੀ ਨੂੰ ਆਪਣੇ ਅਨੁਕੂਲ ਕਰਨਾ ਹੈ। ਜੋ ਮੇਰੇ ਅਨੁਕੂਲ ਨਹੀਂ ਹੈ, ਉਸ ਤੋਂ ਮੈਂ ਸੁੱਖ ਨਹੀਂ ਲੈ ਸਕਦਾ। ਮੈਂ ਬੰਦੇ ਨੂੰ ਆਪਣੇ ਅਨੁਕੂਲ ਕਰਨਾ ਹੈ। ਮੈਂ ਹੁਕਮ ਕੀਤਾ ਤਾਂ ਉਸਨੂੰ ਮੰਨਣਾ ਪਏਗਾ। ਇਕੋ ਮਨੁੱਖ ਹੁਕਮ ਮੰਨਦਾ ਹੈ, ਬਾਕੀ ਨਹੀਂ, ਉਹ ਨੌਕਰ ਹੈ। ਸਾਰਾ ਦਿਨ ਹੁਕਮ ਮੰਨਦਾ ਹੈ। ਮੇਰਾ ਹੁਕਮ ਸਿਰਫ਼ ਇਕੋ ਬੰਦੇ 'ਤੇ ਚੱਲਦਾ ਹੈ ਜੋ ਮੇਰਾ ਮੁਲਾਜ਼ਮ ਹੈ। ਅੰਦਰ ਪੀੜਾ ਰਹਿੰਦੀ ਹੈ ਕਿ ਇਸ 'ਤੇ ਹੀ ਮੇਰਾ ਹੁਕਮ ਚੱਲਦਾ ਹੈ, ਬਾਕੀਆਂ 'ਤੇ ਨਹੀਂ। ਹੁਕਮਰਾਨੀ ਦਾ ਜਨਮ ਇਥੋਂ ਹੋਇਆ। ਸਿਰਫ਼ ਪਦਾਰਥਾਂ ਨੂੰ ਆਪਣੇ ਅਨੁਕੂਲ ਨਹੀਂ ਕਰਨਾ, ਮੈਂ ਮਨੁੱਖਾਂ ਨੂੰ ਵੀ ਆਪਣੇ ਅਨੁਕੂਲ ਕਰਨਾ ਹੈ।

ਧਰਮ ਦਾ ਜਨਮ ਲੋਕਾਂ ਨੇ ਇਸਨੂੰ ਜਨਮ ਦਿੱਤਾ ਤੇ ਇਕ ਸਮਝ ਨੂੰ ਜਨਮ ਦਿੱਤਾ ਕਿ ਜਿੰਨੇ ਚਿਰ ਤੱਕ ਮਨੁੱਖ ਆਪਣੇ ਆਪ ਨੂੰ ਪ੍ਰਮਾਤਮਾ ਦੇ ਅਨੁਕੂਲ ਨਹੀਂ ਕਰਦਾ, ਪ੍ਰਮਾਤਮਾ ਤੋਂ ਆਨੰਦ ਨਹੀਂ ਲੈ ਸਕਦਾ। ਜਿੰਨੇ ਚਿਰ ਤੱਕ ਮਨੁੱਖ ਪਦਾਰਥਾਂ ਨੂੰ ਆਪਣੇ ਅਨੁਕੂਲ ਨਹੀਂ ਕਰ ਸਕਦਾ, ਪਦਾਰਥਾਂ ਤੋਂ ਕੁਝ ਨਹੀਂ ਲੈ ਸਕਦਾ। ਮਨੁੱਖ ਚਾਹੁੰਦਾ ਹੈ ਕਿ ਸਭ ਕੁਝ ਮੇਰੇ ਪਿੱਛੇ ਚੱਲੇ। ਸਭ ਕੁਝ ਮੇਰੇ ਅਨੁਕੂਲ ਹੋਵੇ। ਪ੍ਰਕਿਰਤੀ ਦੇ ਬਹੁਤ ਸਾਰੇ ਹਿੱਸੇ ਮਨੁੱਖ ਨੇ ਆਪਣੇ ਅਨੁਕੂਲ ਕੀਤੇ ਹੋਏ ਹਨ। ਮਨੁੱਖ ਨੂੰ ਸਭ ਕੁਝ ਆਪਣੇ ਅਨੁਕੂਲ ਕਰਨ ਦੀ ਰੁਚੀ ਕਿਉਂ ਪੈਦਾ ਹੋਈ ? ਇਸਨੂੰ ਪਤਾ ਲੱਗ ਗਿਆ ਕਿ ਜੋ ਮੇਰੇ ਅਨੁਕੂਲ ਨਹੀਂ, ਮੈਂ ਉਸਨੂੰ ਵਰਤ ਨਹੀਂ ਸਕਦਾ। ਇਸ ਲਈ ਕਦਮ ਕਦਮ 'ਤੇ ਮਨੁੱਖ ਪਦਾਰਥਾਂ ਨੂੰ, ਪ੍ਰਕਿਰਤੀ ਨੂੰ ਆਪਣੇ ਅਨੁਕੂਲ ਕਰਦਾ ਰਿਹਾ। ਭਿਆਨਕ ਲੂ ਚੱਲਦੀ ਹੈ, ਕੜਕਦੀ ਧੁੱਪ ਹੈ ਪਰ ਮਨੁੱਖ ਨੇ ਇਸ ਗਰਮੀ ਨੂੰ ਆਪਣੇ ਅਨੁਕੂਲ ਕੀਤਾ ਹੋਇਆ ਹੈ। ਹਵਾ ਨੂੰ ਠੰਢਾ ਕੀਤਾ ਹੈ, ਜਿਸਨੂੰ

ਏਅਰ ਕੰਡੀਸ਼ਨਰ ਕਹਿੰਦੇ ਹਨ। ਹਨੇਰੀ ਰਾਤ ਹੈ, ਦਿਖਾਈ ਕੁਝ ਨਹੀਂ ਦਿੰਦਾ। ਇਸਨੇ ਯਾਤਰਾ ਵੀ ਕਰਨੀ ਹੈ। ਇਹ ਫਿਰ ਕੰਮ ਵੀ ਕਰਨਾ ਚਾਹੁੰਦਾ ਹੈ। ਇਹ ਫਿਰ ਲਿਖਣਾ-ਪੜ੍ਹਨਾ ਵੀ ਚਾਹੁੰਦਾ ਹੈ ਤਾਂ ਇਸਨੇ ਹਨੇਰੇ ਨੂੰ ਰੌਸ਼ਨੀ ਵਿਚ ਬਦਲਿਆ। ਸਾਗਰ ਵਿਚ ਮੱਛੀਆਂ ਨੂੰ ਦੇਖਕੇ ਇਸਨੂੰ ਖ਼ਿਆਲ ਆਇਆ ਕਿ ਮੈਂ ਵੀ ਸਾਗਰ ਤੋਂ ਪਾਰ ਜਾਣਾ ਹੈ ਤਾਂ ਇਸਨੇ ਤਰ੍ਹਾਂ ਤਰ੍ਹਾਂ ਦੇ ਬਹੁਤ ਵੱਡੇ ਜਹਾਜ਼ਾਂ ਨੂੰ ਜਨਮ ਦਿੱਤਾ। ਪੰਛੀਆਂ ਨੂੰ ਉਡਦਿਆਂ ਹੋਇਆਂ ਦੇਖਕੇ ਇਸਨੂੰ ਖ਼ਿਆਲ ਆਇਆ ਇਹ ਤਾਂ ਮੇਰੇ ਅੱਗੇ ਹਨ। ਫਿਰ ਇਸਨੇ ਉੱਡਣ ਦਾ ਯਤਨ ਕੀਤਾ ਤੇ ਹਵਾਈ ਜਹਾਜ਼ ਬਣਾ ਦਿੱਤਾ।

ਮਨੁੱਖ ਨੇ ਧਾਤੂਆਂ ਨੂੰ ਆਪਣੇ ਅਨੁਕੂਲ ਕੀਤਾ। ਮੌਸਮ ਨੂੰ ਆਪਣੇ ਅਨੁਕੂਲ ਕੀਤਾ। ਅਨੁਭਵੀ ਮਨੁੱਖ ਕਹਿੰਦੇ ਹਨ ਕਿ ਅੱਜ ਜਿੰਨਾ ਮਨੁੱਖ ਪਦਾਰਥਾਂ ਨੂੰ ਆਪਣੇ ਅਨੁਕੂਲ ਕਰਨ ਵਿਚ ਸਫਲ ਹੋਇਆ ਹੈ, ਪਹਿਲਾਂ ਇੰਨਾ ਨਹੀਂ ਸੀ। ਪਰ ਅੱਜ ਜਿੰਨਾ ਮਨੁੱਖ ਪਦਾਰਥ ਦੇ ਨੇੜੇ ਹੈ, ਇੰਨਾ ਪਹਿਲੇ ਨਹੀਂ ਸੀ। ਕਿਉਂ ? ਪਦਾਰਥ ਦਾ ਬਹੁਤ ਵੱਡਾ ਭਾਗ ਇਸਨੇ ਆਪਣੇ ਅਨੁਕੂਲ ਕਰ ਲਿਆ ਹੈ। ਅੱਜ ਜਿੰਨੇ ਵੀ ਬਾਹਰ ਦੇ ਸੁੱਖ ਮਨੁੱਖ ਦੇ ਕੋਲ ਹਨ, ਇੰਨੇ ਪਹਿਲਾਂ ਨਹੀਂ ਸਨ। ਪਰ ਇਕ ਗੱਲ ਇਹ ਭੁੱਲ ਗਿਆ ਕਿ ਮਨੁੱਖ ਕੇਵਲ ਤਨ ਨਹੀਂ ਹੈ। ਪ੍ਰਕਿਰਤੀ ਨੂੰ ਆਪਣੇ ਅਨੁਕੂਲ ਕਰਨ ਨਾਲ ਸਿਰਫ਼ ਤਨ ਨੂੰ ਸੁੱਖ ਮਿਲਦਾ ਹੈ। ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਕਰਨ ਨਾਲ ਆਨੰਦ ਮਿਲਦਾ ਹੈ। ਜੀਵਨ ਸਫਲ ਹੋ ਜਾਂਦਾ ਹੈ। ਸੰਸਾਰ ਯਾਤਰਾ ਸਫਲ ਹੁੰਦੀ ਹੈ। ਜਿੰਨੀ ਮਿਹਨਤ ਦਿਮਾਗ਼ੀ ਇਸਨੇ ਪਦਾਰਥ ਨੂੰ ਅਨੁਕੂਲ ਕਰਨ ਵਿਚ ਲਾਈ ਹੈ, ਇਸ ਤੋਂ ਕਈ ਗੁਣਾ ਵੱਧ ਲਗਾਉਣੀ ਪਵੇਗੀ ਆਪਣੇ ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਕਰਨ ਲਈ। ਸਰੀਰਕ ਸ਼ਕਤੀ ਨੂੰ ਖ਼ਰਚ ਕੀਤੇ ਬਿਨਾਂ, ਦਿਮਾਗ਼ੀ ਸ਼ਕਤੀ ਨੂੰ ਖ਼ਰਚ ਕੀਤੇ ਬਿਨਾਂ ਮਨੁੱਖ ਪਦਾਰਥ ਨੂੰ ਆਪਣੇ ਅਨੁਕੂਲ ਨਹੀਂ ਕਰ ਸਕੇਗਾ। ਜੋ ਮੇਰੇ ਅਨੁਕੂਲ ਨਹੀਂ ਉਹ ਮੇਰੇ ਲਈ ਬਿਲਕੁਲ ਬੇਮਾਇਨੇ ਹੈ।

ਅੱਜ ਮਨੁੱਖ ਦਾ ਮਨ ਪ੍ਰਮਾਤਮਾ ਤੋਂ ਜਿੰਨਾ ਦੂਰ ਹੈ, ਪਹਿਲਾਂ ਨਹੀਂ ਸੀ। ਅੱਜ ਜਿੰਨਾ ਮਨੁੱਖ ਦਾ ਮਨ ਪ੍ਰਮਾਤਮਾ ਦੇ ਪ੍ਰਤੀਕੂਲ ਹੈ, ਪਹਿਲਾਂ ਨਹੀਂ ਸੀ। ਅੱਜ ਜਿੰਨਾ ਮਾਨਸਿਕ ਤਨਾਉ, ਬੇਚੈਨੀ, ਕਲੇਸ਼ ਤੇ ਦੁੱਖ ਹੈ, ਪਹਿਲਾਂ ਇੰਨਾ ਨਹੀਂ ਸੀ। ਪਦਾਰਥਾਂ ਦੇ ਸੁੱਖ ਦੀ ਮਾਤਰਾ ਬਹੁਤ ਵੱਧ ਗਈ ਹੈ। ਮਾਨਸਿਕ ਕਲੇਸ਼ ਦੀ ਮਾਤਰਾ ਵੀ ਉੱਨੀ ਹੀ ਵੱਧ ਗਈ ਹੈ। ਸਰੀਰਕ ਸੁੱਖਾਂ ਦੀ ਮਾਤਰਾ ਬਹੁਤ ਵੱਧ ਗਈ ਹੈ। ਮਾਨਸਿਕ ਦੁੱਖਾਂ ਦੀ ਮਾਤਰਾ ਬਹੁਤ ਵੱਧ ਗਈ ਹੈ।

ਇਕ ਜ਼ਮਾਨਾ ਸੀ ਕਿ ਸਰੀਰਕ ਰੋਗ ਜ਼ਿਆਦਾ ਸਨ, ਮਾਨਸਿਕ ਨਹੀਂ ਸਨ। ਅੱਜ ਤਾਂ ਮਾਨਸਿਕ ਰੋਗਾਂ ਦੀ ਭਰਮਾਰ ਹੋ ਗਈ ਹੈ। ਧਰਮ ਤਾਂ ਕ੍ਰੋਧ ਨੂੰ ਵੀ ਮਾਨਸਿਕ ਰੋਗ ਮੰਨਦਾ ਹੈ। ਕ੍ਰੋਧ ਮਾਨਸਿਕ ਰੋਗ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ। ਮਨ ਨੂੰ ਪ੍ਰਭੂ ਦੇ ਅਨੁਕੂਲ ਕਰਨਾ ਹੈ ਤੇ ਪ੍ਰਭੂ ਹੈ ਦਇਆ ਦਾ ਸਾਗਰ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ

ਇਹ ਕਰੁਣਾਕਰ ਹੈ। ਇਹ ਕਰੁਣਾ ਦਾ ਸਾਗਰ ਹੈ, ਪਰ ਕ੍ਰੋਧ ਹਿੰਸਾ ਦਾ ਸਾਗਰ ਹੈ। ਧਰਮ ਦਾ ਜਨਮ ਕਿਵੇਂ ਹੁੰਦਾ ਹੈ? ਮਨ ਦੇ ਵਿਚ, ਵਿਵਹਾਰ ਦੇ ਵਿਚ, ਆਚਾਰ ਦੇ ਵਿਚ ਸੱਚ ਨੂੰ ਲਿਆ ਕੇ। ਕਿਉਂਕਿ ਪ੍ਰਭੂ ਸੱਚ ਹੈ।

ਪ੍ਰਮਾਤਮਾ ਦੇ ਅਨੁਕੂਲ ਹੋਣ ਦਾ ਮਤਲਬ ਹੈ ਸਚਿਆਰ ਹੋਣਾ। ਪ੍ਰਮਾਤਮਾ ਦੇ ਅਨੁਕੂਲ ਹੋਣ ਦਾ ਮਤਲਬ ਹੈ ਦਇਆਲੂ ਹੋਣਾ। ਦਇਆਲੂ ਤੇ ਕ੍ਰੋਧੀ ਹਿੰਸਕ ਨੂੰ ਪਹਿਚਾਨਣਾ ਹੋਵੇ ਤਾਂ ਦੋ ਨੁਕਤੇ ਦੱਸਦੇ ਹਨ ਧਾਰਮਿਕ ਗ੍ਰੰਥ। ਜਦੋਂ ਕਿਸੇ ਕੋਲੋਂ ਕੋਈ ਖੋਹ ਕੇ ਚੀਜ਼ ਲਏ, ਉਹ ਕ੍ਰੋਧੀ ਹੈ, ਹਿੰਸਕ ਹੈ। ਕਹਿੰਦੇ ਹਨ ਡਾਕੂ ਜਿਸ ਦਿਨ ਡਾਕਾ ਮਾਰਨ ਵਿਚ ਸਫਲ ਹੋ ਜਾਂਦੇ ਹਨ, ਆਪਸ ਵਿਚ ਲੱਡੂ ਵੰਡਦੇ ਹਨ। ਕਿਸੇ ਦਾ ਧਨ ਉਜਾੜਿਆ, ਕਈ ਕਤਲ ਕੀਤੇ, ਪਰ ਇਹ ਆਪਸ ਵਿਚ ਮੁਬਾਰਕਾਂ ਦਿੰਦੇ ਹਨ। ਚੋਰ ਜਿਸ ਦਿਨ ਸਫਲ ਹੋ ਜਾਂਦਾ ਹੈ, ਉਸਦੇ ਮਿੱਤਰ ਉਸਨੂੰ ਮੁਬਾਰਕਬਾਦ ਦਿੰਦੇ ਹਨ। ਖੋਹ ਕੇ ਖ਼ੁਸ਼ੀ ਮਿਲੇ, ਕ੍ਰੋਧੀ ਹੈ, ਹਿੰਸਕ ਹੈ, ਅਸੰਤੁਸ਼ਟ ਹੈ। ਦੇ ਕੇ ਆਨੰਦ ਮਿਲਦਾ ਹੈ ਕਿਸੇ ਨੂੰ, ਖ਼ੁਸ਼ੀ ਦੇਣੀ ਹੈ ਕਿਸੇ ਨੂੰ, ਸਨਮਾਨ ਦੇਣਾ ਹੈ ਕਿਸੇ ਨੂੰ, ਕੁਝ ਵੀ ਦੇਣਾ ਹੈ ਤੇ ਜਦੋਂ ਦੇ ਕੇ ਆਨੰਦ ਮਿਲੇ ਤਾਂ ਸਮਝ ਲੈਣਾ ਅੰਦਰ ਦਇਆ ਹੈ। ਦੇਣਾ ਮਜਬੂਰੀ ਹੋਵੇ, ਇਹ ਸਮਾਜਿਕ ਨਿਯਮ ਹੈ, ਧਾਰਮਿਕ ਨਿਯਮ ਨਹੀਂ। ਬਹੁਤ ਸਾਰੀਆਂ ਥਾਵਾਂ 'ਤੇ ਅਜਿਹਾ ਹੁੰਦਾ ਹੈ ਕਿ ਮਨੁੱਖ ਦਿੰਦਾ ਬਹੁਤ ਕੁਝ ਹੈ, ਪਰ ਇਹ ਸਮਾਜਿਕ ਹੁੰਦਾ ਹੈ। ਦੇਣਾ ਦਇਆ ਤੋਂ ਨਿਕਲਿਆ ਹੈ। ਪਹਿਚਾਣ ਨਾਲ ਖ਼ੁਸ਼ੀ ਮਿਲੇਗੀ। ਜੇਕਰ ਦੇ ਕੇ ਖ਼ੁਸ਼ੀ ਨਹੀਂ ਮਿਲੀ ਤਾਂ ਇਹ ਦੇਣਾ ਸਮਾਜਿਕ ਹੋਵੇਗਾ, ਧਾਰਮਿਕ ਨਹੀਂ ਹੋਵੇਗਾ। ਪ੍ਰਮਾਤਮਾ ਦਇਆ ਦਾ ਰੂਪ ਹੈ। ਮਹਾਰਾਜ ਕਹਿੰਦੇ ਹਨ ਧਰਮ ਦਾ ਜਨਮ ਹੁੰਦਾ ਹੈ। ਜਦੋਂ ਬੋਲਾਂ ਵਿਚ ਸੱਚ ਹੋਵੇ, ਧਰਮ ਦੇ ਹਿਰਦੇ ਦਾ ਜਨਮ ਹੋ ਗਿਆ। ਜਿਵੇਂ ਜ਼ਮੀਨ ਦੇ ਅੰਦਰ ਬੂਟਾ ਪੈਦਾ ਹੋ ਜਾਏ। ਪਰ ਬੂਟਾ ਪੈਦਾ ਹੋਇਆ, ਫਲੀਭੂਤ ਨਹੀਂ ਹੋਇਆ। ਬੀਜ ਅੰਕਿਤ ਹੋਇਆ ਅਜੇ ਫਲ ਤੱਕ ਨਹੀਂ ਪਹੁੰਚਿਆ। ਧਰਮ ਦਾ ਬੂਟਾ ਪੈਦਾ ਤਾਂ ਹੋ ਗਿਆ ਪਰ ਇਸਦੇ ਵਿਚੋਂ ਨਾਮ ਦਾ ਰੱਸ ਮਿਲੇ, ਇਸਦੇ ਵਿਚੋਂ ਪ੍ਰਭੂ ਪੈਦਾ ਹੋਵੇ, ਅਜੇ ਦੂਰ ਦੀ ਗੱਲ ਹੈ।

*ਦਇਆ ਦਾਨ ਕਰਿ ਧਰਮ ਵਧੇ ਨਿਤ।*

ਹਿਰਦੇ ਵਿਚ ਬੜੀ ਪ੍ਰਬਲ ਦਇਆ ਹੈ, ਦੇ ਕੇ ਖ਼ੁਸ਼ੀ ਮਿਲ ਰਹੀ ਹੈ। ਇਸਨੂੰ ਮੈਂ ਇਸ ਤਰ੍ਹਾਂ ਵੀ ਬਿਆਨ ਕਰਦਾ ਹੁੰਦਾ ਹਾਂ ਕਿ ਇਕ ਮਨੁੱਖ ਦੱਸ ਕਰੋੜ ਜਾਂ ਦੱਸ ਅਰਬ ਸੰਪੱਤੀ ਦਾ ਮਾਲਕ ਹੈ ਤੇ ਇਕ ਮਨੁੱਖ ਕੇਵਲ ਦੱਸ ਰੁਪਇਆਂ ਦਾ ਮਾਲਕ ਹੈ। ਦੱਸ ਰੁਪਇਆਂ ਵਿਚੋਂ ਇਸਨੇ ਇਕ ਦੇ ਦਿੱਤਾ ਹੈ, ਇਹ ਦਸਵੰਧ ਹੈ। ਦੱਸ ਅਰਬ ਵਿਚੋਂ ਇਸਨੇ ਇਕ ਅਰਬ ਦੇ ਦਿੱਤਾ, ਇਹ ਦਸਵੰਧ ਹੈ। ਇਸਦਾ ਇਕ ਰੁਪਈਆ ਇਕ ਅਰਬ ਨਾਲੋਂ ਘੱਟ ਨਹੀਂ ਹੈ। ਇਕ ਅਰਬ ਤੇ ਇਕ ਦੋਨੋਂ ਬਰਾਬਰ ਹਨ।

ਮੈਂ ਮਹਾਤਮਾ ਬੁੱਧ ਦੀ ਕਥਾ ਪੜ੍ਹੀ ਸੀ। ਉਹ ਤੇ ਉਨ੍ਹਾਂ ਦੇ ਚਚੇਰੇ ਭਰਾ ਦੁਪਹਿਰ ਦਾ ਸਮਾਂ ਇਕ ਪਿੰਡ ਤੋਂ ਦੂਜੇ ਪਿੰਡ ਜਾ ਰਹੇ ਸਨ। ਉਹਨਾਂ ਨੇ ਕਰਮੰਡਲ ਪਾਣੀ ਦਾ ਭਰ ਲਿਆ

ਕਿ ਧੁੱਪ ਬੜੀ ਹੈ, ਲੂ ਬੜੀ ਹੈ, ਪਿਆਸ ਲੱਗ ਸਕਦੀ ਹੈ। ਅਜੇ ਅੱਧਾ ਰਸਤਾ ਤਹਿ ਕੀਤਾ ਹੋਣਾ ਹੈ ਕਿ ਸਿਧਾਰਥ ਨੇ, ਮਹਾਤਮਾ ਬੁੱਧ ਨੇ ਪਾਣੀ ਮੰਗ ਲਿਆ। ਆਨੰਦ ਨੇ ਕਰਮੰਡਲ ਦੇ ਦਿੱਤਾ। ਭਰਿਆ ਹੋਇਆ ਕਰਮੰਡਲ ਮਹਾਤਮਾ ਬੁੱਧ ਨੇ ਇਕ ਬੂਟੇ ਵਿਚ ਪਾ ਦਿੱਤਾ। ਆਨੰਦ ਕਹਿੰਦਾ ਹੈ ਭਗਵਨ ! ਅਜੇ ਤਾਂ ਪਿੰਡ ਬਹੁਤ ਦੂਰ ਹੈ, ਜਿਥੇ ਅਸੀਂ ਜਾਣਾ ਹੈ। ਤੁਸੀਂ ਸਾਰਾ ਪਾਣੀ ਪਾ ਦਿੱਤਾ ਹੈ। ਹੋ ਸਕਦਾ ਹੈ ਸਾਨੂੰ ਪਿਆਸ ਲੱਗੇ। ਪਤਾ ਹੈ ਮਹਾਤਮਾ ਬੁੱਧ ਨੇ ਕੀ ਕਿਹਾ ? ਹੋ ਸਕਦਾ ਹੈ ਸਾਨੂੰ ਪਿਆਸ ਲੱਗੇ, ਪਰ ਇਹ ਤਾਂ ਪਿਆਸਾ ਮਰ ਰਿਹਾ ਸੀ। ਮੈਨੂੰ ਪਿਆਸ ਵੀ ਨਹੀਂ ਲੱਗੀ ਤੇ ਮੇਰੇ ਸਾਹਮਣੇ ਇਕ ਪਿਆਸਾ ਮਰ ਰਿਹਾ ਹੈ। ਆਨੰਦ, ਤੂੰ ਮੈਨੂੰ ਇਸ ਤਰ੍ਹਾਂ ਦਾ ਸਮਝਿਆ ਹੈ ਕਿ ਮੈਂ ਇਕ ਕਰਮੰਡਲ ਪਾਣੀ ਵੀ ਨਹੀਂ ਦੇ ਸਕਦਾ। ਇਹ ਇਕ ਕਰਮੰਡਲ ਪਾਣੀ ਕਰੋੜਾਂ ਨਾਲੋਂ ਵੀ ਜ਼ਿਆਦਾ ਹੈ। ਮਹਾਤਮਾ ਬੁੱਧ ਕਹਿੰਦੇ ਹਨ, ਆਨੰਦ, ਅੱਜ ਜੋ ਮੈਨੂੰ ਖ਼ੁਸ਼ੀ ਮਿਲੀ ਹੈ, ਇਸ ਤਰ੍ਹਾਂ ਦੀ ਪਹਿਲਾਂ ਕਦੀ ਨਹੀਂ ਸੀ ਮਿਲੀ। ਕਿਸੇ ਨੂੰ ਜੀਵਨ ਦੇ ਕੇ ਖ਼ੁਸ਼ੀ ਮਿਲੇ, ਉਹ ਦੇਣਾ ਦਇਆ ਵਿਚੋਂ ਨਿਕਲਿਆ ਹੈ। ਧਰਮ ਦਾ ਬੂਟਾ ਟਿੱਕਿਆ ਰਹਿੰਦਾ ਹੈ ਖਿਮਾ ਦੇ ਆਸਰੇ 'ਤੇ। ਖਿਮਾ ਕਿਸਨੂੰ ਕਹਿੰਦੇ ਹਨ ? ਦੇਖਕੇ ਅਣਡਿੱਠ ਕਰਨਾ ਅਤੇ ਕਿਸੇ ਦੀ ਵਧੀਕੀ ਨੂੰ ਸਹਾਰ ਜਾਣਾ। ਸ਼ੇਖ਼ ਸਾਅਦੀ ਕਿਹਾ ਕਰਦੇ ਸਨ ਕਿ ਮਨੁੱਖ ਦੇਖਦਾ ਵੀ ਨਹੀਂ ਤੇ ਭੰਡਦਾ ਹੈ, ਪ੍ਰਮਾਤਮਾ ਦੇਖਦਾ ਹੋਇਆ ਵੀ ਪਰਦੇ ਪਾਈ ਜਾਂਦਾ ਹੈ।

*ਸਤਿਗੁਰਿ ਢਾਕਿ ਲੀਆ ਮੋਹਿ ਪਾਪੀ ਪੜਦਾ॥*

(ਅੰਗ ੧੧੧੭)

ਇਥੋਂ ਇਕ ਗੱਲ ਸਪੱਸ਼ਟ ਹੋਈ ਕਿ ਮਨੁੱਖ ਪ੍ਰਮਾਤਮਾ ਦੇ ਅਨੁਕੂਲ ਨਹੀਂ ਹੈ। ਧਰਮ ਦਾ ਬੂਟਾ ਪੈਦਾ ਹੋ ਜਾਂਦਾ ਹੈ, ਕਦੋਂ, ਜਦੋਂ ਬੋਲਾਂ ਵਿਚ ਸੱਚ ਆ ਜਾਏ, ਸੋਚਣੀ ਵਿਚ ਸੱਚ ਆ ਜਾਏ, ਵਿਵਹਾਰ ਵਿਚ ਸੱਚ ਆ ਜਾਏ। ਅਜਿਹਾ ਨਹੀਂ ਕਿ ਪ੍ਰਮਾਤਮਾ ਦੇਖਦਾ ਨਹੀਂ ਪਿਆ, ਸਭ ਕੁਝ ਦੇਖਦਾ ਪਿਆ ਹੈ। ਉਸਦੀ ਦਇਆ ਫਿਰ ਵੀ ਰੁੱਕਦੀ ਨਹੀਂ। ਰੁੱਕ ਜਾਏਗੀ ਮਨੁੱਖ ਦੀ ਦਇਆ ਕਿਸੇ ਇਕ ਦਾ ਵੀ ਗ਼ਲਤ ਕਰਮ ਦੇਖਦਿਆਂ। ਦਇਆ ਬਹੁਤ ਗਹਿਰੀ ਨਹੀਂ ਹੈ। ਪ੍ਰਮਾਤਮਾ ਦੀ ਦਇਆ ਨਹੀਂ ਰੁੱਕਦੀ। ਇਹ ਦੇਖਕੇ ਅਣਡਿੱਠ ਕਰ ਦਿੰਦਾ ਹੈ। ਇਸਦੇ ਨਾਲ ਧਰਮ ਦਾ ਬੂਟਾ ਟਿੱਕਿਆ ਰਹਿੰਦਾ ਹੈ। ਜਿਵੇਂ ਕੋਮਲ ਬੂਟੇ ਨੂੰ ਥੰਮੀ ਨਾਲ ਟਿਕਾਉਣਾ ਪੈਂਦਾ ਹੈ ਤਾਂਕਿ ਤੇਜ਼ ਹਵਾਵਾਂ ਦੇ ਰੁੱਖ਼ ਨਾਲ ਡਿੱਗ ਨਾ ਜਾਏ। ਛਿਨ ਮਾਤਰ ਕ੍ਰੋਧ ਕੀਤਾ, ਇਹ ਧਰਮ ਦਾ ਬੂਟਾ ਸੜ ਕੇ ਰਾਖ ਹੋ ਸਕਦਾ ਹੈ।

*ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥*

(ਅੰਗ ੪੮੮)

ਛੇ ਮਹੀਨੇ ਲੱਗ ਗਏ ਬੂਟੇ ਨੂੰ ਸਿੰਜਦਿਆਂ-ਸਿੰਜਦਿਆਂ, ਵੱਡਾ ਕਰਦਿਆਂ, ਇਸਨੂੰ ਟੁੱਟਣ ਲੱਗਿਆਂ ਛੇ ਮਹੀਨੇ ਲੱਗਣਗੇ ? ਨਹੀਂ, ਕੇਵਲ ਇਕ ਖਿਨ। ਧਰਮ ਦਾ ਬੂਟਾ ਫਲ

ਤੱਕ ਨਹੀਂ ਅੱਪੜਿਆ, ਦਇਆ ਦਾ ਜਲ ਵੀ ਪਾਉਂਦਾ ਰਿਹਾ ਹੈ, ਖਿਮਾ ਦੀ ਥੰਮ੍ਹੀ ਵੀ ਹੈ, ਦੇਖਕੇ ਅਣਡਿੱਠ ਵੀ ਕਰਦਾ ਰਿਹਾ ਹੈ, ਪਰ ਜਿੰਨੀ ਤੇਜ਼ੀ ਨਾਲ ਇਸਦੀ ਉਮਰ ਵੱਧਦੀ ਗਈ, ਉੱਨੀ ਤੇਜ਼ੀ ਨਾਲ ਧਰਮ ਨਹੀਂ ਵੱਧਿਆ। ਕਹਿੰਦੇ ਹਨ ਮਨੁੱਖ ਬੱਚਾ ਹੈ। ਇਸਦੇ ਕੋਲ ਧਰਮ ਦਾ ਵੀ ਬਚਪਨਾ ਹੈ, ਕੋਈ ਗੱਲ ਨਹੀਂ। ਮਨੁੱਖ ਜਵਾਨ ਹੈ, ਇਸਦੇ ਧਰਮ ਵਿਚ ਵੀ ਜਜ਼ਬਾ ਆ ਗਿਆ, ਜੋਸ਼ ਆ ਗਿਆ, ਉਮੰਗ ਆ ਗਈ, ਇਸਦੇ ਨਾਲ ਚੱਲ ਰਿਹਾ ਹੈ। ਉਮਰ ਕਰਕੇ ਬਜ਼ੁਰਗ ਹੋ ਗਿਆ, ਹੁਣ ਇਸ ਦੇ ਧਰਮ ਵਿਚ ਬਜ਼ੁਰਗੀ ਆਉਣੀ ਚਾਹੀਦੀ ਹੈ। ਸਰੀਰ ਖ਼ਤਮ ਹੋ ਗਿਆ, ਹੁਣ ਸਰੀਰ ਖ਼ਤਮ ਹੋਣ ਤੋਂ ਪਹਿਲਾਂ ਇਸਦਾ ਮਨ ਵੀ ਖ਼ਤਮ ਹੋਣਾ ਚਾਹੀਦਾ ਹੈ। ਤਨ ਖ਼ਤਮ ਹੋ ਕੇ ਰਾਖ ਹੁੰਦਾ ਹੈ, ਮਨ ਖ਼ਤਮ ਹੋ ਕੇ ਨੂਰ ਹੁੰਦਾ ਹੈ, ਪ੍ਰਮਾਤਮਾ ਹੁੰਦਾ ਹੈ, ਜੋਤ ਸਰੂਪ ਹੁੰਦਾ ਹੈ।

*ਜੋਤੀ ਜੋਤਿ ਰਲੀ ਸੰਪੂਰਨ ਥੀਆ ਰਾਮ॥*

(ਅੰਗ ੮੪੬)

ਤਨ ਖ਼ਤਮ ਹੋ ਗਿਆ, ਮਨ ਨਹੀਂ ਖ਼ਤਮ ਹੋਇਆ। ਤਨ ਬਜ਼ੁਰਗ ਹੋ ਗਿਆ, ਧਰਮ ਦਾ ਤਾਂ ਅਜੇ ਵੀ ਇਸਦੇ ਕੋਲ ਬਚਪਨਾ ਹੀ ਹੈ। ਤਨ ਜਵਾਨ ਹੋ ਗਿਆ, ਧਰਮ ਦਾ ਅਜੇ ਵੀ ਇਸ ਦੇ ਕੋਲ ਬਚਪਨਾ ਹੀ ਹੈ ਜਾਂ ਇੰਞ ਕਹਿ ਲਉ ਧਰਮ ਦਾ ਬੂਟਾ ਅਜੇ ਜੰਮਿਆ ਹੀ ਕੋਈ ਨਹੀਂ। ਕਿਉਂ ? ਇਕ ਸਮਝ ਆ ਗਈ ਕਿ ਠੀਕ ਹੈ ਜੇਕਰ ਤਨ ਹੈ ਮਨੁੱਖ ਤਾਂ ਤਨ ਪਦਾਰਥਾਂ ਤੋਂ ਬਿਨਾਂ ਨਹੀਂ ਰਹਿ ਸਕਦਾ। ਜਿਸਨੇ ਆਪਣੇ ਆਪ ਨੂੰ ਸਿਰਫ਼ ਤਨ ਹੀ ਸਮਝ ਲਿਆ, ਬਾਕੀ ਕੁਝ ਵੀ ਨਹੀਂ, ਪਦਾਰਥਾਂ ਦੀ ਦੁਨੀਆਂ ਵਿਚ ਤਾਂ ਅੱਗੇ ਲੰਘ ਜਾਏਗਾ, ਧਰਮ ਦਾ ਜੀਵਨ ਇਸਦੇ ਕੋਲ ਹੋਵੇਗਾ ਹੀ ਨਹੀਂ। ਬਹੁਤ ਸਾਰੀ ਦੁਨੀਆਂ ਪ੍ਰਮਾਤਮਾ ਦੇ ਹੁੰਦਿਆਂ ਹੋਇਆਂ ਪ੍ਰਮਾਤਮਾ ਤੋਂ ਬਿਨਾਂ ਜੀਅ ਰਹੀ ਹੈ। ਪਦਾਰਥਾਂ ਤੋਂ ਬਿਨਾਂ ਤਨ ਰਹਿ ਨਹੀਂ ਸਕਦਾ।

ਅੱਜ ਜਿੰਨਾ ਮਨੁੱਖ ਪ੍ਰਮਾਤਮਾ ਤੋਂ ਦੂਰ ਹੈ, ਪਹਿਲਾਂ ਨਹੀਂ ਸੀ। ਅੱਜ ਜਿੰਨੀ ਵਿਸ਼ਨੂੰ ਦੀ ਪੂਜਾ ਹੈ, ਪਹਿਲਾਂ ਨਹੀਂ ਸੀ। ਹਿੰਦੂਆਂ ਦੇ ਵਿਚ ਤਿੰਨ ਦੇਵਤੇ ਸਿਰਮੌਰ ਮੰਨੇ ਜਾਂਦੇ ਹਨ – ਬ੍ਰਹਮਾ, ਬਿਸ਼ਨ, ਮਹੇਸ਼। ਕਹਿੰਦੇ ਹਨ ਬ੍ਰਹਮੇ ਨੇ ਸੰਸਾਰ ਬਣਾਇਆ। ਸਾਰੇ ਭਾਰਤ ਵਿਚ ਦੋ ਮੰਦਿਰ ਹਨ ਬ੍ਰਹਮੇ ਦੇ, ਬਾਕੀ ਕਿਤੇ ਨਹੀਂ। ਸ਼ਿਵ ਜੀ ਦੇ ਮੰਦਿਰ ਅਤੇ ਵਿਸ਼ਨੂੰ ਦੇ ਮੰਦਿਰ ਗਲੀ ਗਲੀ ਵਿਚ ਹਨ। ਵਿਆਪਕ ਤੌਰ 'ਤੇ ਪੂਜਾ ਵਿਸ਼ਨੂੰ ਦੀ ਹੈ। ਕਿਉਂ ? ਵਿਸ਼ਨੂੰ ਦੇ ਨਾਲ ਲੱਛਮੀ ਹੈ, ਦੌਲਤ। ਰੋਟੀ ਵਿਸ਼ਨੂੰ ਕੋਲ ਹੈ, ਉਹ ਰਿਜ਼ਕ ਦਾ ਦਾਤਾ ਹੈ। ਬ੍ਰਹਮੇ ਦੀ ਪੂਜਾ ਦੀ ਲੋੜ ਨਹੀਂ, ਨਾ ਉਹ ਪਾਲਣਾ ਕਰਦਾ ਹੈ, ਨਾ ਉਹ ਜੀਵਨ ਖੋਂਹਦਾ ਹੈ, ਨਾ ਉਹ ਜੀਵਨ ਦਿੰਦਾ ਹੈ। ਮਨੁੱਖ ਇਕ ਦਾ, ਲੋਭ ਦਾ ਮਾਰਿਆ ਹੋਇਆ ਸਲਾਮ ਕਰਦਾ ਹੈ, ਇਕ ਕੋਲੋਂ ਭੈਭੀਤ ਹੋ ਕੇ ਸਲਾਮ ਕਰਦਾ ਹੈ। ਜਿਸ ਤੋਂ ਡਰ ਵੀ ਨਹੀਂ ਤੇ ਜਿਸ ਕੋਲੋਂ ਕੁਝ ਮਿਲ ਵੀ ਨਹੀਂ ਸਕਦਾ, ਇਸਨੂੰ ਸਲਾਮ ਕਰਨ ਦੀ ਕੀ ਲੋੜ ਹੈ ? ਵਿਸ਼ਨੂੰ ਕੋਲੋਂ ਕੁਝ ਮਿਲ

ਸਕਦਾ ਹੈ। ਜੇ ਇਹ ਘਰ ਆਵੇਗਾ ਤਾਂ ਲੱਛਮੀ ਘਰ ਆਵੇਗੀ। ਸ਼ਿਵ ਜੀ ਦੇ ਗਲੇ ਵਿਚ ਸੱਪ ਹਨ। ਜਿਸਦੇ ਘਰ ਜਾਂਦਾ ਹੈ, ਇਸਦਾ ਸੱਪ ਡੰਗ ਮਾਰਦਾ ਹੈ। ਇਹ ਬੰਦੇ ਨੂੰ ਲੈ ਆਉਂਦਾ ਹੈ। ਸ਼ਿਵ ਜੀ ਤੈਨੂੰ ਨਮਸਕਾਰ ਹੈ, ਤੂੰ ਸਾਡੇ 'ਤੇ ਮੇਹਰਬਾਨੀ ਕਰੀਂ, ਸਾਡਾ ਘਰ ਛੱਡ ਦੇਈਂ। ਜੇ ਸਾਡੇ ਘਰ ਆਇਆ ਤਾਂ ਇਹ ਸੱਪ ਡੰਗ ਮਾਰੇਗਾ। ਡਰਦਿਆਂ ਮਾਰਿਆਂ ਇਕ ਦੀ ਪੂਜਾ ਹੈ, ਲੋਭ ਦੇ ਮਾਰਿਆਂ ਇਕ ਦੀ ਪੂਜਾ ਹੈ। ਇਹ ਦੋ ਪੂਜੇ ਜਾ ਰਹੇ ਹਨ, ਤੀਜਾ ਨਹੀਂ ਪੂਜਿਆ ਜਾ ਰਿਹਾ। ਇਸਨੂੰ ਗਿਆਨੀ ਮਾਨ ਸਿੰਘ ਜੌਹਰ ਨੇ ਇਸ ਢੰਗ ਨਾਲ ਬਿਆਨ ਕੀਤਾ ਹੈ। ਉਹ ਇਕ ਥਾਂ 'ਤੇ ਜਪੁ ਜੀ ਸਾਹਿਬ ਦੀ ਇਸ ਪਉੜੀ ਦੀ ਕਥਾ ਕਰ ਰਹੇ ਸਨ-

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥*

(ਜਪੁਜੀ ਸਾਹਿਬ)

ਤਿੰਨ ਸ਼ਕਤੀਆਂ ਇਸਲਾਮ ਵੀ ਮੰਨਦੇ ਹਨ। ਤਿੰਨ ਸ਼ਕਤੀਆਂ ਈਸਾਈ ਵੀ ਮੰਨਦੇ ਹਨ ਅਤੇ ਭਾਰਤ ਵਿਚ ਵੀ ਕਹਿੰਦੇ ਹਨ ਤਰੀਮੂਰਤੀ, ਪ੍ਰਮਾਤਮਾ ਦੀਆਂ ਤਿੰਨ ਮੂਰਤੀਆਂ। ਇਕ ਬਣਾਉਂਦੀ ਹੈ, ਇਕ ਮਿਟਾਉਂਦੀ ਹੈ, ਇਕ ਸੰਭਾਲਦੀ ਹੈ।

ਪ੍ਰਮਾਤਮਾ ਇਕ ਹੈ, ਪਰ ਉਸਦੇ ਰੂਪ ਤਿੰਨ ਹਨ। ਹੁਣ ਬਹੁਤ ਸਾਰੇ ਮਨੁੱਖਾਂ ਦੇ ਨਾਮ ਵੀ ਤਰੀਮੂਰਤੀ ਹਨ ਕਿਉਂਕਿ ਬੰਦਿਆਂ ਨੂੰ ਨਾਮ ਧਾਰਮਿਕ ਦਿੱਤੇ ਹੋਏ ਹਨ।



*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣ॥*

ਵਿਸ਼ਨੂੰ ਦੀ ਗੱਲ ਆਰੰਭ ਕੀਤੀ ਸੀ ਕਿ ਇਹ ਪਾਲਣਹਾਰ ਹੈ। ਸ਼ੰਕਰ ਪਰਲੈ ਕਰਦਾ ਹੈ। ਬ੍ਰਹਮਾ ਬਣਾਉਂਦਾ ਹੈ। ਇਹਨਾਂ ਦਾ ਸੁਭਾਉ ਕਥਨ ਕਰਨ ਦਾ ਸ਼ਿੰਗਾਰ ਰੱਸ ਸੀ ਤੇ ਹਾਸ-ਰੱਸ ਸੀ।

ਪ੍ਰਿੰਸੀਪਲ ਗੰਗਾ ਸਿੰਘ ਬੜੇ ਦਾਰਸ਼ਨਿਕ ਤੇ ਗਹਿਰੇ ਫ਼ਿਲੋਸਫ਼ਰ ਸਨ। ਹਰ ਗੱਲ ਨੂੰ ਬੜੀ ਗਹਿਰਾਈ ਨਾਲ ਬਿਆਨ ਕਰਦੇ ਸਨ। ਮਾਨ ਸਿੰਘ ਪੁਰਾਣਕ ਮੱਤ ਲੈ ਬੈਠੇ ਕਥਾ ਕਰਦਿਆਂ ਕਰਦਿਆਂ ਕਿ ਵਿਸ਼ਨੂੰ ਭਗਵਾਨ ਜਦੋਂ ਸਾਰਿਆਂ ਦਾ ਰਿਜ਼ਕ ਬਣਾਉਣ ਲੱਗਾ ਤਾਂ ਬੜੀ ਲੰਮੀ ਲਾਈਨ ਸੀ। ਮਨੁੱਖ ਵੀ ਸਨ, ਪਸ਼ੂ ਵੀ ਸਨ, ਪੰਛੀ ਵੀ ਸਨ, ਕੀੜੇ ਵੀ ਸਨ। ਹੁਣ ਸਾਰਿਆਂ ਦਾ ਰਿਜ਼ਕ ਬਣਾਉਣਾ ਸੀ। ਬਣਾਉਣ ਦੀ ਜ਼ਿੰਮੇਵਾਰੀ ਵਿਸ਼ਨੂੰ ਦੀ। ਉਹ ਕਹਿਣ ਲੱਗੇ ਸਾਰੇ ਝੋਲੀ ਅੱਡ ਕੇ ਖੜੇ ਹੋ ਜਾਉ। ਹਰ ਕੋਈ ਅੱਗੇ ਆਉਂਦਾ ਹੈ ਝੋਲੀ ਅੱਡ ਕੇ ਤੇ ਵਿਸ਼ਨੂੰ ਕਿਸੇ ਦੀ ਝੋਲੀ ਵਿਚ ਦੋ ਮੁੱਠੀਆਂ ਪਾ ਦਿੰਦਾ ਹੈ, ਕਿਸੇ ਦੀ ਝੋਲੀ ਵਿਚ ਚਾਰ ਮੁੱਠੀਆ ਪਾ ਦਿੰਦਾ ਹੈ, ਕਿਸੇ ਦੀ ਝੋਲੀ ਵਿਚ ਇਕ ਮੁੱਠੀ ਪਾ ਦਿੰਦਾ ਹੈ ਤੇ ਕਿਸੇ ਦੀ ਝੋਲੀ ਵਿਚ ਅੱਧੀ ਮੁੱਠੀ ਪਾ ਦਿੰਦਾ ਹੈ। ਕਹਿੰਦੇ ਹਨ, ਉਸ ਲੰਮੀ ਲਾਈਨ ਵਿਚ ਮੈਂ ਵੀ ਖੜਾ ਸੀ। ਸਹਿਜੇ ਸਹਿਜੇ ਫਿਰ ਮੇਰੀ ਵਾਰੀ ਆਈ ਤੇ ਮੈਂ ਝੋਲੀ ਅੱਡ ਕੇ ਖੜਾ ਹੋ ਗਿਆ। ਵਿਸ਼ਨੂੰ ਭਗਵਾਨ ਨੇ ਦੋਨੋਂ ਮੁੱਠੀਆਂ ਭਰੀਆਂ, ਉਛਾਲ ਦਿੱਤੀਆਂ ਤੇ ਦਾਣੇ ਮੇਰੇ ਖਲੇਰ ਦਿੱਤੇ। ਆਖਿਆ ਗਿਆਨੀ ਸਿੰਘ, ਹੁਣ ਜਿੱਥੇ ਜਿੱਥੇ ਖਲੇਰੇ ਹਨ ਲੱਭ ਲੈ। ਕਹਿੰਦਾ ਹੈ, ਜਿਸ ਦਿਨ

ਦੇ ਦਾਣੇ ਵਿਸ਼ਨੂੰ ਨੇ ਖਲੇਰੇ ਹਨ, ਲੱਭਦੇ ਪਏ ਹਾਂ, ਕਦੀ ਇੱਧਰ ਕਦੀ ਉੱਧਰ। ਜਿਸ ਦਿਨ ਦਾਣੇ ਮੁੱਕ ਗਏ, ਗਿਆਨੀ ਮਾਨ ਸਿੰਘ ਮੁੱਕ ਜਾਏਗਾ। ਉਹਨਾਂ ਨੇ ਕਿਹਾ ਜਿਸ ਦਿਨ ਦਾਣੇ ਮੁੱਕ ਗਏ ਸਮਝ ਲੈਣਾ ਮਾਨ ਸਿੰਘ ਮੁੱਕ ਗਿਆ। ਧੰਨ ਗੁਰੂ ਨਾਨਕ ਦੇਵ ਮਹਾਰਾਜ ਕਹਿੰਦੇ ਹਨ–

*ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥*

ਜਹਾ ਦਾਣੇ ਹਰ ਜਗ੍ਹਾ ਦਾਣੇ ਨਹੀਂ ਹਨ, ਜਿੱਥੇ ਮਨੁੱਖ ਬੈਠਾ ਹੈ, ਉਥੇ ਦਾਣੇ ਨਹੀਂ ਹਨ।

*ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥*

(ਅੰਗ ੬੫੩)

ਸਚਿਆਈ ਇਹ ਹੈ ਕਿ ਜਿੱਥੇ ਦਾਣੇ ਪਏ ਹਨ, ਉਥੇ ਤੈਨੂੰ ਜਾਣਾ ਪਏਗਾ। ਤੂੰ ਕਿੰਨਾ ਵੀ ਨਾ-ਨਾ ਕਰੇਂ ਤਾਂ ਵੀ ਖਿੱਚ ਕੇ ਲੈ ਜਾਣਗੇ। ਹਰ ਇਕ ਮਨੁੱਖ ਰਿਜ਼ਕ ਕਰਕੇ ਨੱਪਿਆ ਹੋਇਆ ਹੈ। ਕਿਰਤ ਧੱਕਾ ਮਾਰਦੀ ਹੈ ਅਤੇ ਰਿਜ਼ਕ ਦੀ ਇਹ ਨੱਥ ਪਰੀਪੂਰਨ ਪ੍ਰਮਾਤਮਾ ਨੇ ਪਾਈ ਹੋਈ ਹੈ। ਇਸ ਨੱਥ ਦੀ ਡੋਰ ਉਸਦੇ ਆਪਣੇ ਹੱਥ ਹੈ। ਖਸਮ ਦੇ ਹੱਥ ਜਿਹੜੀ ਨੱਥ ਦੀ ਡੋਰੀ ਹੈ, ਖਿੱਚੀ ਫਿਰਦਾ ਹੈ ਸਾਨੂੰ। ਜਿੱਥੇ ਜਿੱਥੇ ਦਾਣੇ ਹਨ, ਮੈਨੂੰ ਚੁੱਗਣੇ ਪੈਂਦੇ ਹਨ। ਮਾਨ ਸਿੰਘ ਕਹਿਣ ਲੱਗੇ ਜਿਸ ਦਿਨ ਦਾਣੇ ਮੁੱਕ ਗਏ, ਮਾਨ ਸਿੰਘ ਮੁੱਕ ਗਿਆ।

ਪਾਣੀ ਦੀ ਬਾਰਿਸ਼ ਹੁੰਦੀ ਹੈ, ਦਾਣਿਆਂ ਦੀ ਬਾਰਿਸ਼ ਨਹੀਂ ਹੁੰਦੀ। ਪਾਣੀ ਦੇ ਦਰਿਆ ਚੱਲਦੇ ਹਨ, ਰੋਟੀਆਂ ਦੇ ਦਰਿਆ ਨਹੀਂ ਚੱਲਦੇ। ਰੋਟੀ ਹਰ ਜਗ੍ਹਾ ਨਹੀਂ ਹੁੰਦੀ। ਜਿੱਥੇ ਹੁੰਦੀ ਹੈ, ਉਥੇ ਜਾਣਾ ਪੈਂਦਾ ਹੈ। ਹਰ ਮਨੁੱਖ ਨੂੰ ਰੋਟੀਆਂ ਭਜਾਈ ਫਿਰਦੀਆਂ ਹਨ। ਭਾਵੇਂ ਇੰਜੀਨੀਅਰ ਹੈ, ਡਾਕਟਰ ਹੈ, ਵਕੀਲ ਹੈ, ਚੋਟੀ ਦਾ ਸਾਇੰਟਿਸਟ ਹੈ, ਕਾਰੋਬਾਰੀ ਹੈ, ਸਭ ਦੋ ਰੋਟੀਆਂ ਦਾ ਮਸਲਾ ਹੈ, ਹੋਰ ਕੁਝ ਵੀ ਨਹੀਂ। ਕਿਉਂ ? ਤਨ ਰੋਟੀ ਹੈ, ਇਸ ਤੋਂ ਇਲਾਵਾ ਹੋਰ ਕੁਝ ਨਹੀਂ। ਮਨ ਰੋਟੀ ਨਹੀਂ ਹੈ। ਫਿਰ ਕੀ ਹੈ ?

*ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*

(ਅੰਗ ੪੪੧)

ਤੂੰ ਜੋਤ ਸਰੂਪ ਹੈਂ, ਤੂੰ ਰੋਟੀ ਤੋਂ ਨਹੀਂ ਬਣਿਆ, ਤੂੰ ਪ੍ਰਮਾਤਮਾ ਤੋਂ ਬਣਿਆ ਹੈਂ। ਤੂੰ ਰਕਤ ਬਿੰਦ ਤੋਂ ਨਹੀਂ ਬਣਿਆ, ਤੂੰ ਜੋਤ ਸਰੂਪ ਤੋਂ ਬਣਿਆ ਹੈਂ। ਤੂੰ ਮਿੱਟੀ ਤੋਂ ਨਹੀਂ ਬਣਿਆ, ਤੂੰ ਨੂਰ ਤੋਂ ਬਣਿਆ ਹੈਂ। ਭੋਜਨ ਮਿੱਟੀ ਤੋਂ ਬਣਦਾ ਹੈ।

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥*

(ਅੰਗ ੪੮੭)

ਤਨ ਦੇ ਅੰਦਰ ਭੋਜਨ ਦੀ ਭੁੱਖ ਨਾ ਹੋਵੇ ਤਾਂ ਸਮਝ ਲਉ ਤਨ ਰੋਗੀ ਹੈ। ਰੋਗੀ ਦੇ ਅੰਦਰ ਭੁੱਖ ਨਹੀਂ ਹੁੰਦੀ।

ਆਯੁਰਵੇਦ ਦਾ ਗ੍ਰੰਥ ਥੋੜਾ ਜਿਹਾ ਮੈਂ ਪੜ੍ਹਿਆ ਹੈ, ਕਿਉਂਕਿ ਜਿਨ੍ਹਾਂ ਨਾਲ ਮੈਂ ਵਿਚਰਦਾ ਰਿਹਾ ਹਾਂ, ਉਹਨਾਂ ਦਾ ਸ਼ੌਕ ਸੀ ਆਯੁਰਵੇਦ ਨੂੰ ਪੜ੍ਹਨ ਦਾ। ਮੈਨੂੰ ਕਹਿੰਦੇ ਪੜ੍ਹ ਲਿਆ ਕਰ। ਜਗ੍ਹਾ ਜਗ੍ਹਾ ਪਾਣੀ ਬਦਲਦਾ ਹੈ, ਕੁਝ ਵੀ ਹੁੰਦਾ ਹੈ, ਕੰਮ ਆਏਗਾ। ਥੋੜਾ ਜਿਹਾ ਮੈਂ ਅਧਿਐਨ ਕੀਤਾ ਸੀ। ਆਯੁਰਵੇਦ ਵਿਚ ਕਹਿੰਦੇ ਹਨ, ਜਿਸਨੂੰ ਢੰਗ ਨਾਲ ਭੁੱਖ ਨਹੀਂ ਲੱਗਦੀ, ਉਹ ਤਨ ਰੋਗੀ ਹੈ। ਰੋਗ ਦੀ ਪਹਿਚਾਣ, ਇਸਨੂੰ ਢੰਗ ਦੀ ਭੁੱਖ ਨਹੀਂ। ਇਹ ਮਨੁੱਖ ਮਾਨਸਿਕ ਰੋਗੀ ਹੈ, ਕਿਵੇਂ ਪਹਿਚਾਣ ਹੋਵੇ ? ਜਿਸ ਦੇ ਅੰਦਰ ਨਾਮ ਦੀ ਭੁੱਖ ਨਹੀਂ, ਪ੍ਰਮਾਤਮਾ ਦੀ ਤੜਪ ਨਹੀਂ, ਪ੍ਰਭੂ ਦੇ ਨਾਮ ਦੀ ਭੁੱਖ ਨਹੀਂ, ਮਹਾਰਾਜ ਕਹਿੰਦੇ ਹਨ ਕਿ ਮਾਨਸਿਕ ਰੋਗੀ ਹੈ। ਅਜਿਹੇ ਤਨ ਦੇ ਰੋਗੀਆਂ ਦੀ ਗਿਣਤੀ ਬਹੁਤ ਥੋੜੀ ਹੈ, ਜਿਨ੍ਹਾਂ ਨੂੰ ਭੋਜਨ ਦੀ ਭੁੱਖ ਨਾ ਲੱਗਦੀ ਹੋਵੇ। ਅਜਿਹੇ ਰੋਗੀਆਂ ਨਾਲ ਸਾਰਾ ਸੰਸਾਰ ਭਰਿਆ ਪਿਆ ਹੈ ਜਿਨ੍ਹਾਂ ਦੇ ਅੰਦਰ ਭਜਨ ਦੀ ਭੁੱਖ ਨਹੀਂ।

*ਜੋ ਜੋ ਦੀਸੈ ਸੋ ਸੋ ਰੋਗੀ॥*
*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥*



(ਅੰਗ ੧੧੪੦)

*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚੁ ਬਿਨਾ॥*

(ਅੰਗ ੬੮੭)

ਬੱਚੇ ਵੀ ਰੋਗੀ ਹਨ, ਭਜਨ ਦੀ ਭੁੱਖ ਨਹੀਂ। ਜਵਾਨ ਵੀ ਰੋਗੀ ਹਨ। ਬੱਚਿਆਂ ਵਿਚ ਵੀ ਭੁੱਖ ਹੁੰਦੀ ਹੈ। ਪ੍ਰਹਿਲਾਦ ਦੇ ਅੰਦਰ ਪੈਦਾ ਹੋ ਗਈ ਸੀ। ਧ੍ਰੂ ਦੇ ਅੰਦਰ ਪੈਦਾ ਹੋ ਗਈ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਮਾਸੂਮ ਲਾਡਲਿਆਂ ਦੇ ਅੰਦਰ ਪੈਦਾ ਹੋਈ। ਧੰਨ ਗੁਰੂ ਹਰਿਕ੍ਰਿਸ਼ਨ ਮਹਾਰਾਜ ਨੂੰ ਦੇਖ ਲਉ, ਸਾਢੇ ਪੰਜ ਸਾਲ ਦੀ ਉਮਰ ਹੈ, ਗੁਰੂ ਨਾਨਕ ਦੀ ਗੱਦੀ ਦੇ ਵਾਰਿਸ ਹਨ। ਇਹ ਉਮਰ ਦੀ ਗੱਲ ਨਹੀਂ ਹੈ। ਜੇ ਬੱਚੇ ਨੂੰ ਭੋਜਨ ਚਾਹੀਦਾ ਹੈ ਤਾਂ ਬੱਚੇ ਨੂੰ ਭਜਨ ਵੀ ਚਾਹੀਦਾ ਹੈ। ਜਵਾਨ ਨੂੰ ਭੋਜਨ ਚਾਹੀਦਾ ਹੈ ਤਾਂ ਜਵਾਨ ਨੂੰ ਭਜਨ ਵੀ ਚਾਹੀਦਾ ਹੈ। ਜੇ ਬੁੱਢੇ ਨੂੰ ਭੋਜਨ ਚਾਹੀਦਾ ਹੈ ਤਾਂ ਬੁੱਢੇ ਨੂੰ ਭਜਨ ਵੀ ਚਾਹੀਦਾ ਹੈ। ਉਮਰ ਦੇ ਜਿਸ ਹਿੱਸੇ ਵਿਚ ਭੋਜਨ ਦੀ ਭੁੱਖ ਨਾ ਲੱਗੇ, ਰੋਗੀ ਹੈ। ਉਮਰ ਦੇ ਜਿਸ ਹਿੱਸੇ ਵਿਚ ਭਜਨ ਦੀ ਭੁੱਖ ਨਾ ਪੈਦਾ ਹੋਵੇ, ਇਹ ਬਚਪਨਾ ਰੋਗੀ ਹੈ, ਇਹ ਜਵਾਨੀ ਰੋਗੀ ਹੈ, ਇਹ ਬੁਢੇਪਾ ਰੋਗੀ ਹੈ। ਬਦਕਿਸਮਤੀ ਨਾਲ ਇਹ ਤਿੰਨੇ ਉਮਰਾਂ ਰੋਗੀ ਹੁੰਦੀਆਂ ਹਨ।

ਪਦਾਰਥ ਨੂੰ ਆਪਣੇ ਅਨੁਕੂਲ ਨਾ ਕਰੀਏ, ਸੁੱਖ ਨਹੀਂ ਮਿਲਦਾ। ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਨਾ ਕਰੀਏ, ਆਨੰਦ ਨਹੀਂ ਮਿਲਦਾ। ਪਦਾਰਥ ਦੇ ਸੁੱਖ ਦੀ ਆਪਣੀ ਇਕ ਸੀਮਾ ਹੈ। ਜਿਵੇਂ ਸੁੱਖ ਆਪਣੀ ਸੀਮਾ 'ਤੇ ਪਹੁੰਚਦਾ ਹੈ, ਸੁੱਖ ਸੁੱਖ ਨਹੀਂ ਰਹਿ ਜਾਂਦਾ, ਬੇਰੱਸ

ਹੋ ਜਾਂਦਾ ਹੈ। ਇੰਦਰਿਆਂ ਦੇ ਸਾਰੇ ਰੱਸ ਬੇਰੱਸ ਹੋ ਜਾਂਦੇ ਹਨ।

ਮੈਨੂੰ ਯਾਦ ਹੈ ਦਾਸ ਦੇ ਨਾਲ ਸੰਤ ਮਥਰਾ ਸਿੰਘ ਨਿਰਮਲੇ ਹੁੰਦੇ ਸਨ। ਉਹਨਾਂ ਨੂੰ ਕਿਤੇ ਭਿੰਡੀਆਂ ਦੀ ਸਬਜ਼ੀ ਚੰਗੀ ਲੱਗਦੀ ਸੀ ਤੇ ਸੰਗਤਾਂ ਨੂੰ ਪਤਾ ਲੱਗ ਗਿਆ। ਅਸੀਂ ਪੰਜ-ਸੱਤ ਦਿਨ ਰਹਿਣਾ ਸੀ ਤੇ ਸਵੇਰੇ ਭਿੰਡੀ, ਸ਼ਾਮੀ ਭਿੰਡੀ, ਰਾਤੀ ਭਿੰਡੀ, ਦੂਜੇ ਦਿਨ ਭਿੰਡੀ, ਚੌਥੇ ਦਿਨ ਭਿੰਡੀ। ਹਾਰ ਕੇ ਥਾਲੀ ਪਰੇ ਸੁੱਟ ਦਿੱਤੀ ਤੇ ਕਹਿਣ ਲੱਗੇ, ਮੂੰਹ ਪੈ ਗਈਆਂ ਇਹ, ਖੈੜਾ ਹੀ ਨਹੀਂ ਛੱਡਦੀਆਂ। ਹੱਦ ਹੋ ਗਈ, ਇੰਨੀ ਸੁਆਦੀ ਤੁਹਾਨੂੰ ਲੱਗਦੀਆਂ ਸਨ, ਇਹ ਬੇਸੁਆਦੀ ਕਿਉਂ ਹੋ ਗਈਆਂ ? ਕਿਸੇ ਵੀ ਇੰਦਰੇ ਦੇ ਰੱਸ ਨੂੰ ਬਾਰ ਬਾਰ ਰਪੀਟ ਕਰੋ, ਬੇਰੱਸ ਹੋ ਜਾਂਦਾ ਹੈ। ਰੱਸ ਬਣਿਆ ਰਹੇ, ਕੁਝ ਦਿਨ ਦਾ ਗੈਪ ਚਾਹੀਦਾ ਹੈ। ਹਰ ਰੱਸ ਬੇਰੱਸ ਹੋ ਜਾਏਗਾ। ਇਕੋ ਰੱਸ ਹੈ ਜੋ ਕਦੀ ਬੇਰੱਸ ਨਹੀਂ ਹੁੰਦਾ। ਕੀ ? ਨਾਮ ਦਾ ਰੱਸ। ਕਿਉਂ ? ਅਸੀਮ ਹੈ, ਉਸਦੀ ਕੋਈ ਸੀਮਾ ਨਹੀਂ। ਇਸ ਲਈ ਮਹਾਂਪੁਰਸ਼ ਨੇ ਕਿਹਾ ਜੋ ਕੁਝ ਅਸੀਂ ਜਾਣਿਆ ਹੈ, ਜਾਣਨ ਨੂੰ ਹੋਰ ਕੁਝ ਵੀ ਹੈ। ਜੋ ਕੁਝ ਅਸੀਂ ਮਾਣਿਆ ਹੈ, ਮਾਣਨ ਨੂੰ ਹੋਰ ਕੁਝ ਵੀ ਹੈ। ਪਰ ਇਹ ਕਿਵੇਂ ਪ੍ਰਾਪਤ ਹੋਵੇਗਾ ? ਆਪਣੇ ਆਪ ਨੂੰ ਪ੍ਰਮਾਤਮਾ ਦੇ ਅਨੁਕੂਲ ਕਰ।

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥*

(ਅੰਗ ੬੬੭)



ਮਨੁੱਖ ਦਾ ਅੱਜ ਦਾ ਹੰਕਾਰ ਚਰਨ ਸੀਮਾ 'ਤੇ ਹੈ, ਕਿਉਂਕਿ ਪਦਾਰਥ ਨੂੰ ਆਪਣੇ ਅਨੁਕੂਲ ਕਰਨ ਵਿਚ ਸਫਲ ਹੋ ਗਿਆ ਹੈ। ਕਦੀ ਕਦੀ ਕਰਿਸ਼ਮੇ ਹੋ ਜਾਂਦੇ ਹਨ ਅਤੇ ਮਨੁੱਖ ਦੰਗ ਰਹਿ ਜਾਂਦਾ ਹੈ ਕਿ ਇਸ ਸਭ ਕੁਝ ਨੂੰ ਮੈਂ ਆਪਣੇ ਅਨੁਕੂਲ ਕਰਦਾ ਪਿਆ ਹਾਂ, ਪਰ ਫਿਰ ਵੀ ਮੈਂ ਦੇਖਦਾ ਹਾਂ ਕਿ ਕਿਤੇ ਕਿਤੇ ਪਦਾਰਥ ਪ੍ਰਤੀਕੂਲ ਹੋ ਕੇ ਮੈਨੂੰ ਤਬਾਹ ਕਰ ਜਾਂਦਾ ਹੈ। ਕਿੰਨਾ ਵੀ ਵਿਗਿਆਨ ਉੱਨਤੀ ਕਰ ਲਵੇ, ਕਿੰਨੀ ਸਾਇੰਸ ਉੱਨਤੀ ਕਰ ਲਵੇ। ਜਿਵੇਂ ਭੂਚਾਲ ਆਇਆ ਗੁਜਰਾਤ ਵਿਚ ਤਾਂ ਅੱਧਾ ਗੁਜਰਾਤ ਤਬਾਹ ਹੋ ਗਿਆ। ਹਜ਼ਾਰਾਂ ਜਾਨਾਂ ਚਲੀਆਂ ਗਈਆਂ। ਇਕ ਵੀ ਗੁਰਦੁਆਰੇ ਵਿਚ ਦਰਾੜ ਨਹੀਂ ਪਈ, ਹੈਰਾਨਗੀ ਦੀ ਗੱਲ।

ਪਦਾਰਥ ਨੂੰ ਆਪਣੇ ਅਨੁਕੂਲ ਕਰੀਏ, ਸਰੀਰ ਨੂੰ ਸੁੱਖ ਮਿਲਦੇ ਹਨ। ਖ਼ੁਦ ਪ੍ਰਮਾਤਮਾ ਦੇ ਅਨੁਕੂਲ ਹੋਈਏ ਤਾਂ ਆਨੰਦ ਮਿਲਦਾ ਹੈ। ਸੁੱਖ ਦੁੱਖ ਦੇ ਵਿਚ ਬਦਲ ਜਾਂਦਾ ਹੈ। ਕੋਈ ਅਜਿਹਾ ਸੁੱਖ ਨਹੀਂ ਜੋ ਦੁੱਖ ਵਿਚ ਬਦਲੇ ਨਾ। ਕਦੋਂ ਦੁੱਖ ਵਿਚ ਬਦਲਦਾ ਹੈ ਜਦੋਂ ਸੁੱਖ ਆਪਣੀ ਸੀਮਾ 'ਤੇ ਪਹੁੰਚ ਜਾਏ। ਇਕ ਕਵੀ ਕਵਿਤਾ ਤੁਹਾਨੂੰ ਸੁਣਾਵੇ, ਬੜਾ ਰੱਸ ਆਇਆ। ਹੁਣ ਉਹ ਕਵੀ ਕਹੇ ਮੈਂ ਦੁਬਾਰਾ ਸੁਣਾਉਣ ਲੱਗਾ ਹਾਂ ਤਾਂ ਅੱਧਾ ਰੱਸ ਖੋ ਗਿਆ। ਹੁਣ ਉਹ ਕਵੀ ਕਹੇ ਕਿ ਮੈਂ ਤੁਹਾਨੂੰ ਤੀਜੀ ਵਾਰ ਸੁਣਾਉਣ ਲੱਗਾ ਹਾਂ, ਕਿਉਂਕਿ ਤੁਹਾਨੂੰ ਰੱਸ ਅਜੇ ਆ ਰਿਹਾ ਹੈ ਤਾਂ ਕਹਿੰਦੇ ਹਨ ਇਥੇ ਪੌਣਾ ਰੱਸ ਖੋ ਗਿਆ। ਉਹ ਜ਼ਿੱਦ ਕਰਨ ਲੱਗ ਪਏ ਤੇ ਆਖੇ ਕਿ ਮੈਂ ਤੁਹਾਨੂੰ ਚੌਥੀ ਵਾਰੀ ਸੁਣਾਉਣ ਲੱਗਾ ਹਾਂ ਤਾਂ ਰੱਸ ਸਾਰਾ ਖੋ ਗਿਆ। ਉਹ ਹੁਣ

ਜ਼ਿੱਦ ਕਰੇ ਮੈਂ ਤੁਹਾਨੂੰ ਪੰਜਵੀਂ ਵਾਰੀ ਸੁਣਾਉਣ ਲੱਗਾ ਹਾਂ, ਤਾਂ ਸੁੱਖ ਦੁੱਖ ਵਿਚ ਬਦਲ ਜਾਏਗਾ। ਹੈਰਾਨਗੀ ਦੀ ਗੱਲ ਹੈ, ਹੁਣੇ ਤਾਂ ਰੱਸ ਆ ਰਿਹਾ ਸੀ, ਸੁੱਖ ਆ ਰਿਹਾ ਸੀ, ਪਰ ਸੁੱਖ ਹੀ ਦੁੱਖ ਬਣ ਗਿਆ।

ਸੁੱਖ ਦੁੱਖ ਬਣ ਜਾਂਦਾ ਹੈ ਜਦੋਂ ਸੁੱਖ ਆਪਣੀ ਸੀਮਾ 'ਤੇ ਪਹੁੰਚ ਜਾਂਦਾ ਹੈ। ਆਨੰਦ ਕਦੀ ਦੁੱਖ ਨਹੀਂ ਬਣਦਾ। ਕਿਉਂ ? ਪ੍ਰਮਾਤਮਾ ਦੀ ਸੀਮਾ ਨਹੀਂ, ਆਨੰਦ ਦੀ ਸੀਮਾ ਨਹੀਂ, ਵੱਧਦਾ ਹੀ ਜਾਏਗਾ।

*ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ॥*

(ਅੰਗ ੩੦੦)

ਪ੍ਰਮਾਤਮਾ ਦੇ ਨਾਮ ਨੂੰ ਬਾਰ ਬਾਰ ਰਪੀਟ ਕਰੋ, ਰੱਸ ਵੱਧਦਾ ਜਾਏਗਾ, ਪਰ ਸ਼ਰਤ ਹੈ ਕਿਸੇ ਦਿਨ ਸੁਰਤ ਜੁੜ ਜਾਏ। ਇਹੀ ਕਾਰਨ ਹੈ ਕਿ ਦੁਨੀਆਂ ਵਿਚ ਧਰਮ ਗ੍ਰੰਥਾਂ ਦੇ ਟੀਕੇ ਇਕ ਨਹੀਂ ਹਨ। 50-60 ਟੀਕੇ ਜਪੁ ਜੀ ਸਾਹਿਬ ਦੇ ਹਨ। ਥੋੜ੍ਹੀ ਜਿਹੀ ਤਰਕ ਬੁੱਧੀ ਰੱਖਣ ਵਾਲਾ ਮਨੁੱਖ ਕਹਿ ਦੇਵੇਗਾ ਕਿ ਇਕ ਠੀਕ ਹੋ ਸਕਦਾ ਹੈ, ਬਾਕੀ ਨਹੀਂ। ਇਕ ਦੂਜੇ ਦੇ ਟੀਕੇ ਕਿਸੇ ਨਾਲ ਮੇਲ ਨਹੀਂ ਖਾਂਦੇ। ਅੱਜ ਜੋ ਰੱਸ ਆਇਆ ਹੈ ਤੇ ਜੋ ਲਿਖਿਆ ਜਾ ਰਿਹਾ ਹੈ, ਜੇਕਰ ਜੱਪਦਾ ਗਿਆ ਤਾਂ ਰੱਸ ਕੱਲ ਹੋਰ ਆਏਗਾ। ਭੋਜਨ ਦਾ ਰੱਸ, ਪਦਾਰਥ ਦਾ ਰੱਸ, ਇੰਦਰਿਆਂ ਦਾ ਰੱਸ ਬਾਰ ਬਾਰ ਰਪੀਟ ਕਰਦਿਆਂ ਘੱਟਦਾ ਹੈ। ਭੋਜਨ ਦੀ ਪਹਿਲੀ ਬੁਰਕੀ ਵਿਚ ਜੋ ਰੱਸ ਹੋਵੇਗਾ, ਅਖ਼ੀਰ ਵਿਚ ਨਹੀਂ ਹੋਵੇਗਾ।

ਪ੍ਰਮਾਤਮਾ ਦਾ ਨਾਮ ਅਸੀਮ ਹੈ, ਕਿਉਂਕਿ ਪ੍ਰਮਾਤਮਾ ਅਸੀਮ ਹੈ। ਉਹ ਰੱਸ ਕਦੀ ਮੁੱਕਦਾ ਨਹੀਂ।

*ਦਿਨੁ ਦਿਨੁ ਚੜੇ ਸਵਾਇਆ ਨਾਨਕ ਹੋਤ ਨ ਘਾਟਿ॥*

(ਅੰਗ ੩੦੦)

ਪਲ ਪਲ ਵਿਚ ਵੱਧਦਾ ਜਾਏਗਾ। ਇਸ ਲਈ ਸੰਤ ਜੱਪਦਿਆਂ-ਜੱਪਦਿਆਂ ਥੱਕਦੇ ਨਹੀਂ।

*ਮਾਧਉ ਜਲ ਕੀ ਪਿਆਸ ਨ ਜਾਇ॥*

(ਅੰਗ ੩੨੩)

ਹੇ ਪ੍ਰਭੂ ! ਤੇਰੇ ਨਾਮ ਦਾ ਰੱਸ ਪੀਂਦੇ ਹਾਂ, ਹੋਰ ਪੀਣ ਦੀ ਇੱਛਾ ਹੈ। ਹੋਰ ਪੀਣ ਦੀ ਇੱਛਾ ਹੈ। ਇਸਨੂੰ ਇਸ ਢੰਗ ਨਾਲ ਗੁਰੂ ਅਰਜਨ ਦੇਵ ਜੀ ਨੇ ਬਿਆਨ ਕੀਤਾ ਹੈ। ਕਹਿੰਦੇ ਹਨ, ਹੇ ਪ੍ਰਭੂ ! ਤੇਰਾ ਨਾਮ ਸੁਣਨ ਵਿਚ ਇੰਨਾ ਰੱਸ ਆਉਂਦਾ ਹੈ, ਮੇਰੀ ਇਕ ਮੰਗ ਹੈ-

*ਕੋਟਿ ਕਰਨ ਦੀਜਹਿ ਪ੍ਰਭ ਪ੍ਰੀਤਮ ਹਰਿ ਗੁਣ ਸੁਣੀਅਹਿ ਅਬਿਨਾਸੀ ਰਾਮ॥*

(ਅੰਗ ੭੮੧)

ਪ੍ਰਭੂ, ਤੇਰੇ ਨਾਮ ਵਿਚ ਰੱਸ ਇੰਨਾ ਹੈ, ਪਰ ਕਰਾਂ ਕੀ, ਕੰਨ ਤੂੰ ਸਿਰਫ਼ ਦੋ ਦਿੱਤੇ ਹਨ। ਕਿਤੇ ਤੇਰੀ ਗੱਲ ਮਸਜਿਦ ਵਿਚ ਹੋ ਰਹੀ ਹੈ, ਕਿਤੇ ਤੇਰੀ ਗੱਲ ਮੰਦਿਰ ਵਿਚ ਹੋ ਰਹੀ ਹੈ, ਕਿਤੇ ਤੇਰੀ ਗੱਲ ਸਤਿਸੰਗ ਵਿਚ ਹੋ ਰਹੀ ਹੈ, ਕਿਤੇ ਉਜਾੜ ਵਿਚ ਹੋ ਰਹੀ ਹੈ, ਕਿਤੇ ਆਬਾਦੀ ਵਿਚ ਹੋ ਰਹੀ ਹੈ। ਹਰ ਪਾਸੇ ਤੇਰਾ ਰੱਸ ਬਿਖਰਿਆ ਹੋਇਆ ਹੈ। ਮੈਨੂੰ ਕਰੋੜਾਂ ਕੰਨ ਦੇ, ਮੈਂ ਸਾਰੀ ਜਗ੍ਹਾ 'ਤੇ ਸੁਣਾਂ। ਇਸ ਨੂੰ ਭਾਈ ਗੁਰਦਾਸ ਵੀ ਬਿਆਨ ਕਰਦੇ ਹਨ ਕਿ ਹੇ ਪ੍ਰਭੂ ! ਮੇਰੇ ਕੰਨ ਬੜੇ ਲੋਭੀ ਹਨ। ਤੇਰਾ ਨਾਮ ਸੁਣਦੇ ਹਨ, ਪਰ ਰੱਜਦੇ ਨਹੀਂ। ਜਿਵੇਂ ਲੋਭੀ ਧਨ ਤੋਂ ਨਹੀਂ ਰੱਜਦਾ, ਇਵੇਂ ਹੇ ਪ੍ਰਭੂ ! ਮੈਂ ਤੇਰੇ ਨਾਮ ਤੋਂ ਨਹੀਂ ਰੱਜਦਾ।

ਪ੍ਰਮਾਤਮਾ ਨੇ ਇਕ ਮੌਕਾ ਦਿੱਤਾ ਹੈ, ਸਮਰੱਥਾ ਦਿੱਤੀ ਹੈ, ਵਸੀਲੇ ਦਿੱਤੇ ਹਨ ਕਿ ਮਨੁੱਖ ਆਪਣੇ ਮਨ ਨੂੰ ਮੇਰੇ ਵਰਗਾ ਬਣਾ ਲਵੇ। ਵਸੀਲਾ ਕੀ ਹੈ ? ਸਤਿਸੰਗਤ, ਗੁਰੂ ਕਾ ਸ਼ਬਦ। ਸ਼ਕਤੀ ਕੀ ਦਿੱਤੀ ? ਸਮਝ, ਸੂਝਬੂਝ। ਹੁਣ ਸ਼ਕਤੀ ਦਾ ਤੇ ਵਸੀਲੇ ਦਾ ਮਨੁੱਖ ਨੇ ਉਪਯੋਗ ਕਰਨਾ ਹੈ ਕਿ ਆਪਣੇ ਮਨ ਨੂੰ ਪ੍ਰਮਾਤਮਾ ਵਰਗਾ ਬਣਾਏ।

*ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥*

(ਅੰਗ ੫੨੭)



ਪਦਾਰਥ ਨੂੰ ਆਪਣੇ ਪਿੱਛੇ ਲਗਾਉਣਾ ਹੈ ਤੇ ਆਪਣੇ ਮਨ ਨੂੰ ਪ੍ਰਮਾਤਮਾ ਦੇ ਪਿੱਛੇ ਲਗਾਉਣਾ ਹੈ। ਪਦਾਰਥ ਸਾਡੇ ਅਨੁਕੂਲ ਨਹੀਂ, ਅਸੀਂ ਇਸ ਤੋਂ ਸੁੱਖ ਨਹੀਂ ਲੈ ਸਕਦੇ। ਬੜੀ ਪਿਆਸ ਲੱਗੀ ਹੈ ਪਰ ਉਬਲਦਾ ਹੋਇਆ ਪਾਣੀ ਹੈ ਤਾਂ ਕਿਵੇਂ ਪਿਆਸ ਬੁਝਾਈਏ ? ਉਸਨੂੰ ਠੰਢਾ ਕਰਨਾ ਪਏਗਾ, ਆਪਣੇ ਅਨੁਕੂਲ ਕਰਨਾ ਪਏਗਾ।

ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਕਰਨ ਦੇ ਜੋ ਸਾਧਨ ਜਗਤ ਗੁਰੂ ਬਾਬਾ ਧੰਨ ਗੁਰੂ ਨਾਨਕ ਦੇਵ ਜੀ ਨੇ ਸਾਡੀ ਝੋਲੀ ਵਿਚ ਪਾਏ ਹਨ, ਉਹ ਮੈਂ ਸਰਵਨ ਕਰਾਵਾਂ। ਇਹ ਸਾਰਾ ਬ੍ਰਹਿਮੰਡ ਪ੍ਰਭੂ ਨੇ ਪੰਜ ਤੱਤਾਂ ਦੇ ਵਿਚ ਬਣਾਇਆ ਹੈ।

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ*
*ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*

(ਅੰਗ ੭੩੬)

ਮਹਾਰਾਜ ਕਹਿੰਦੇ ਹਨ ਕਿ ਅਸੀਂ ਕਰਤਾ ਉਸਨੂੰ ਮੰਨਦੇ ਹਾਂ ਕੋਈ ਛੇਵਾਂ ਤੱਤ ਬਣਾ ਦੇ ਦਿਖਾਵੇ। ਚੋਟੀ ਦਾ ਸਾਇੰਟਿਸਟ ਵੀ ਜੋ ਕੁਝ ਬਣਾਏਗਾ, ਇਹਨਾਂ ਪੰਜ ਤੱਤਾਂ ਦੇ ਵਿਚ ਬਣਾਏਗਾ। ਸਾਰਾ ਬ੍ਰਹਿਮੰਡ ਜਿੱਥੇ ਪੰਜ ਤੱਤਾਂ ਦਾ ਹੈ, ਇਹ ਸਰੀਰ ਵੀ ਪੰਜ ਤੱਤਾਂ ਦਾ ਹੈ। ਪਾਣੀ, ਹਵਾ, ਅੱਗ, ਧਰਤੀ, ਆਕਾਸ਼ ਇਹ ਸਾਰਾ ਬ੍ਰਹਿਮੰਡ ਇਹਨਾਂ ਪੰਜਾਂ ਦਾ ਜੋੜ ਹੈ। ਇਸਲਾਮ, ਈਸਾਈ, ਯਹੂਦੀ, ਪਾਰਸੀ ਚਾਰ ਤੱਤ ਮੰਨਦੇ ਹਨ, ਪੰਜ ਨਹੀਂ ਮੰਨਦੇ। ਉਹ ਕਹਿੰਦੇ ਹਨ, ਧਰਤੀ, ਪਾਣੀ, ਅੱਗ, ਹਵਾ ਤਾਂ ਹੈ, ਪਰ ਸਰੀਰ ਵਿਚ ਆਕਾਸ਼ ਕਿਹੜੀ ਥਾਂ 'ਤੇ ਹੈ ?

ਮੈਨੂੰ ਇਕ ਚੰਗੇ ਉੱਘੇ ਇਸਲਾਮੀ ਵਿਦਵਾਨ ਨੇ ਕਿਹਾ, ਬੜੀ ਅਫ਼ਸੋਸ ਦੀ ਗੱਲ ਹੈ ਕਿ ਸਿੱਖ ਵੀ ਪੰਜ ਤੱਤਾਂ ਦਾ ਰਟਨ ਲਗਾਈ ਜਾਂਦੇ ਹਨ। ਪੰਜ ਤੱਤ ਨਹੀਂ ਹਨ। ਮੈਨੂੰ ਕਹਿਣ ਲੱਗੇ ਤੁਸੀਂ ਦੱਸ ਸਕਦੇ ਹੋ ਕਿ ਸਰੀਰ ਵਿਚ ਆਕਾਸ਼ ਕਿਹੜੀ ਥਾਂ 'ਤੇ ਹੈ ? ਕਹਿੰਦਾ ਹੈ ਕਿ ਭਾਰਤ ਦੇ ਪ੍ਰਾਚੀਨ ਰਿਸ਼ੀਆਂ ਮੁਨੀਆਂ ਨੇ ਇਕ ਗ਼ਲਤ ਬਿਆਨੀ ਕਰ ਦਿੱਤੀ, ਫਿਰ ਸਾਰੇ ਮੱਖੀ 'ਤੇ ਮੱਖੀ ਮਾਰਨ ਲੱਗ ਪਏ। ਮੈਨੂੰ ਕਹਿਣ ਲੱਗੇ ਜੈਨ, ਬੋਧ, ਸਿੱਖ ਪੰਜ ਤੱਤਾਂ ਦਾ ਰਟਨ ਕਰੀ ਜਾਂਦੇ ਹਨ, ਚਾਰ ਤੱਤ ਹਨ। ਜਦੋਂ ਉਸ ਮੌਲਵੀ ਨੇ ਮੈਨੂੰ ਇਹ ਆਖਿਆ, ਆਕਾਸ਼ ਕਹਿੰਦੇ ਨੇ ਜਗ੍ਹਾ ਨੂੰ ਤਾਂ ਮੈਂ ਕਿਹਾ ਚਾਰ ਤੱਤਾਂ ਦਾ ਇਹ ਪੁੱਤਲਾ ਹੈ - ਪਾਣੀ ਹੈ, ਹਵਾ ਹੈ, ਅੱਗ ਹੈ, ਮਿੱਟੀ ਹੈ ਪਰ ਇਸਨੂੰ ਹੋਣ ਲਈ ਸਪੇਸ ਵੀ ਤਾਂ ਚਾਹੀਦੀ ਹੈ। ਜੇ ਜਗ੍ਹਾ ਨਾ ਹੋਵੇ ਤਾਂ ਪਾਣੀ ਕਿੱਥੇ ਹੋਵੇਗਾ ? ਜੇ ਅਸਥਾਨ ਨਹੀਂ ਤਾਂ ਹਵਾ ਕਿੱਥੇ ਟਿੱਕੇਗੀ ? ਜੇ ਅਸਥਾਨ ਨਹੀਂ ਤਾਂ ਮਿੱਟੀ ਕਿੱਥੇ ਹੋਵੇਗੀ ? ਜੇ ਜਗ੍ਹਾ ਨਹੀਂ ਤਾਂ ਅੱਗ ਲਈ ਫਿਰ ਕਿਹੜਾ ਟਿਕਾਣਾ ਹੋਵੇਗਾ ? ਇਹਨਾਂ ਚਾਰ ਤੱਤਾਂ ਨੂੰ ਟਿੱਕਣ ਲਈ ਕੋਈ ਜਗ੍ਹਾ ਵੀ ਤਾਂ ਚਾਹੀਦੀ ਹੈ। ਸਰੀਰ ਵਿਚ ਚਾਰ ਤੱਤ ਹਨ, ਸਰੀਰ ਪੰਜਵੇਂ ਤੱਤ ਦੇ ਅੰਦਰ ਹੈ। ਕਹਿਣ ਲੱਗੇ ਕਿ ਇਸ ਢੰਗ ਨਾਲ ਵੀ ਸੋਚਿਆ ਗਿਆ ਹੈ ? ਮੈਂ ਕਿਹਾ ਹਾਂ, ਇਸ ਢੰਗ ਨਾਲ ਵੀ ਸੋਚਿਆ ਗਿਆ ਹੈ। ਭਾਰਤ ਦੇ ਵਿਦਵਾਨ ਮੰਨਦੇ ਹਨ ਕਿ ਸਰੀਰ ਵਿਚ ਪੰਜ ਤੱਤ ਹਨ। ਜਿਵੇਂ ਪਿਆਜ਼ ਦੇ ਛਿਲਕਿਆਂ ਦੇ ਥੱਲੇ ਛਿਲਕੇ ਹੁੰਦੇ ਹਨ, ਇਵੇਂ ਸਰੀਰ ਦੇ ਥੱਲੇ ਹੋਰ ਸਰੀਰ ਹੈ, ਫਿਰ ਹੋਰ ਸਰੀਰ ਹੈ, ਫਿਰ ਹੋਰ ਸਰੀਰ ਹੈ, ਇਹ ਪੰਜ ਸਰੀਰ ਹਨ। ਇਹ ਜਿਹੜਾ ਉੱਪਰ ਸਰੀਰ ਹੈ ਇਸਨੂੰ ਕਹਿੰਦੇ ਹਨ ਅੰਨਮਈ ਕੋਸ਼। ਇਸਦੇ ਥੱਲੇ ਜਿਹੜਾ ਹੈ ਉਸਨੂੰ ਕਹਿੰਦੇ ਹਨ ਪ੍ਰਾਣਮਈ ਕੋਸ਼, ਉਸਦੇ ਥੱਲੇ ਜਿਹੜਾ ਹੈ ਉਸਨੂੰ ਕਹਿੰਦੇ ਹਨ ਮਨਮਈ ਕੋਸ਼, ਉਸਦੇ ਥੱਲੇ ਜਿਹੜਾ ਹੈ ਉਸਨੂੰ ਕਹਿੰਦੇ ਹਨ ਵਿਗਿਆਨ-ਮਈ ਕੋਸ਼ ਤੇ ਪੰਜਵੇਂ ਸਰੀਰ ਨੂੰ ਕਹਿੰਦੇ ਹਨ ਆਨੰਦ-ਮਈ ਕੋਸ਼। ਇਹ ਪੰਜ ਪਰਦੇ ਹਨ।

ਆਪ ਸੁਣਕੇ ਹੈਰਾਨ ਹੋਵੋਗੇ, ਪੰਜਾਂ ਸਰੀਰਾਂ ਦੀ ਖ਼ੁਰਾਕ ਵੀ ਅਲੱਗ ਅਲੱਗ ਹੈ। ਪੰਜਾਂ ਸਰੀਰਾਂ ਦੇ ਰੱਸ ਵੀ ਅਲੱਗ ਅਲੱਗ ਹਨ। ਇਹ ਜਿਹੜਾ ਉੱਪਰ ਹੈ ਅੰਨਮਈ ਕੋਸ਼ ਹੈ, ਬਾਬਾ ਫ਼ਰੀਦ ਕਹਿੰਦੇ ਹਨ-

*ਸਾਢੇ ਤ੍ਰੈ ਮਣ ਦੇਹੁਰੀ ਚਲੈ ਪਾਣੀ ਅੰਨਿ॥*

(ਅੰਗ ੧੩੮੩)

ਇਹ ਅੰਨ ਪਾਣੀ ਦਾ ਪੁੱਤਲਾ ਹੈ। ਅੰਨ-ਪਾਣੀ ਠੀਕ ਨਹੀਂ ਮਿਲਿਆ। ਪੰਜ ਤੱਤਾਂ ਦਾ ਸਰੀਰ ਵਿਚ ਬੈਲੰਸ ਵਿਗੜ ਗਿਆ ਤਾਂ ਉਸ ਤੋਂ ਜਿਹੜਾ ਰੋਗ ਪੈਦਾ ਹੁੰਦਾ ਹੈ ਉਸਨੂੰ ਕਹਿੰਦੇ ਹਨ ਆਹਾਰਿਕ ਰੋਗ। ਅੰਨ-ਪਾਣੀ ਨੇ ਪੰਜ ਤੱਤਾਂ ਦਾ ਸੰਤੁਲਨ ਵਿਗਾੜ ਦਿੱਤਾ। ਫਿਰ ਆਯੁਰਵੇਦ ਆਚਾਰੀਆ ਕਹਿੰਦੇ ਹਨ ਕਿ ਖਾਣ ਪੀਣ ਨਾਲ ਠੀਕ ਹੋਵੇਗਾ, ਉਂਝ ਠੀਕ ਵੀ ਨਹੀਂ ਹੁੰਦਾ। ਆਹਾਰਿਕ ਚਿਕਿਤਸਾ, ਆਹਾਰਿਕ ਅਉਸ਼ਧੀ ਇਸਨੂੰ ਖੁੱਲ੍ਹ ਕੇ ਇੰਝ ਕਹਿੰਦੇ ਹਾਂ, ਖਾਣਾ-ਪੀਣਾ ਜ਼ਹਿਰ ਹੈ, ਖਾਣਾ-ਪੀਣਾ ਅੰਮ੍ਰਿਤ ਹੈ।

ਸਵਾਲ ਪੈਦਾ ਹੁੰਦਾ ਹੈ ਕਿ ਕਿਹੜਾ ਖਾਣਾ-ਪੀਣਾ ਜ਼ਹਿਰ ਹੈ ? ਇਕ ਮਨੁੱਖ ਹੀ ਹੈ ਜਿਹੜਾ ਬਹੁਤ ਪ੍ਰਕਾਰ ਦੀਆਂ ਚੀਜ਼ਾਂ ਖਾਂਦਾ ਹੈ, ਕੋਈ ਪਸ਼ੂ ਇੰਨੀਆਂ ਪ੍ਰਕਾਰ ਦੀਆਂ ਚੀਜ਼ਾਂ ਨਹੀਂ ਖਾਂਦਾ। ਗਊ ਵੀ ਇਕ ਵਿਸ਼ੇਸ਼ ਤਰ੍ਹਾਂ ਦੀ ਘਾਹ ਖਾਂਦੀ ਹੈ, ਹਰ ਤਰ੍ਹਾਂ ਦੀ ਘਾਹ ਨਹੀਂ ਖਾਂਦੀ। ਬੱਕਰੀਆਂ ਵੀ ਇਕ ਵਿਸ਼ੇਸ਼ ਤਰ੍ਹਾਂ ਦੇ ਪੱਤੇ ਖਾਂਦੀਆਂ ਹਨ, ਹਰ ਤਰ੍ਹਾਂ ਦੇ ਪੱਤੇ ਉਹ ਵੀ ਨਹੀਂ ਖਾਂਦੀਆਂ। ਘੋੜਾ ਵੀ ਇਕ ਵਿਸ਼ੇਸ਼ ਤਰ੍ਹਾਂ ਦੀ ਘਾਹ ਖਾਂਦਾ ਹੈ, ਹਰ ਤਰ੍ਹਾਂ ਦੀ ਘਾਹ ਨੂੰ ਉਹ ਵੀ ਮੂੰਹ ਨਹੀਂ ਮਾਰਦਾ। ਊਠ ਵੀ ਖ਼ਾਸ ਤਰ੍ਹਾਂ ਦੇ ਪੱਤਿਆਂ ਨੂੰ ਖਾਂਦੇ ਹਨ, ਹਰ ਤਰ੍ਹਾਂ ਦੇ ਪੱਤਿਆਂ ਨੂੰ ਉਹ ਵੀ ਨਹੀਂ ਖਾਂਦੇ। ਇਕ ਮਨੁੱਖ ਹੀ ਹੈ ਜੋ ਹਜ਼ਾਰਾਂ ਕਿਸਮਾਂ ਦੇ ਪਕਵਾਨ ਖਾਂਦਾ ਹੈ। ਸੱਪ ਤੱਕ ਖਾ ਜਾਂਦਾ ਹੈ। ਅਜਿਹਾ ਕਿਹੜਾ ਖਾਣਾ ਹੈ ਜੋ ਜ਼ਹਿਰ ਹੈ ? ਕਿਉਂਕਿ ਆਯੁਰਵੇਦ ਆਚਾਰੀਆ ਕਹਿੰਦੇ ਹਨ ਕਿ ਖਾਣਾ-ਪੀਣਾ ਰੋਗ ਹੈ, ਖਾਣਾ-ਪੀਣਾ ਦਾਰੂ ਹੈ। ਇਸ ਦਾ ਨਿਰਣਾ ਇਕੋ ਪੰਗਤੀ ਵਿਚ ਗੁਰੂ ਨਾਨਕ ਦੇਵ ਜੀ ਕਰਦੇ ਹਨ-

*ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥*

(ਅੰਗ ੧੬)

ਭੁੱਖ ਤਾਂ ਹੈ ਨਹੀਂ ਪਰ ਖਾਈ ਜਾਏਗਾ। ਹੁਣ ਇਕ ਇਕ ਬੁੱਰਕੀ ਰੋਗ ਹੈ। ਭੁੱਖ ਹੈ, ਖਾ ਰਿਹਾ ਹੈ ਤਾਂ ਇਕ ਇਕ ਬੁਰਕੀ ਅੰਮ੍ਰਿਤ ਹੈ। ਇਹ ਖਾਧਾ ਹੋਇਆ ਜੋ ਭੁੱਖ ਨਹੀਂ ਹੈ, ਤਨ ਨੂੰ ਪੀੜਤ ਕਰੇਗਾ, ਕਿਉਂਕਿ ਅਧਕ ਸ਼ਕਤੀ ਬਣਾਏਗਾ ਤਾਂ ਤਨ ਵਿਕਾਰੀ ਹੋਵੇਗਾ। ਅੰਨਮਈ ਕੋਸ਼, ਇਸ ਤੋਂ ਬਾਅਦ ਪ੍ਰਾਨਮਈ ਕੋਸ਼, ਇਸਨੂੰ ਤਾਜ਼ੀ ਹਵਾ ਚਾਹੀਦੀ ਹੈ। ਜਿਹੜਾ ਮਨੁੱਖ ਹਰ ਸਮੇਂ ਰੁੱਕੀ ਹਵਾ ਵਿਚ ਰਹਿੰਦਾ ਹੋਵੇ, ਬੰਦ ਕਮਰੇ ਵਿਚ ਚੌਵੀ ਘੰਟੇ ਤਾਂ ਹੋ ਸਕਦਾ ਹੈ ਅਜਿਹੇ ਮਨੁੱਖ ਦਾ ਪ੍ਰਾਨਮਈ ਕੋਸ਼ ਰੋਗੀ ਹੋ ਜਾਏ। ਆਯੁਰਵੇਦ ਆਚਾਰੀਆ ਕਹਿੰਦੇ ਹਨ, ਜੋ ਬਹੁਤ ਵੱਡੇ ਵੱਡੇ ਸ਼ਹਿਰ ਹਨ, ਇਹ ਸੰਘਣੀ ਥਾਂ 'ਤੇ ਰਹਿਣ ਵਾਲੇ ਲੋਕ ਹਨ। ਬਿਲਕੁਲ ਬੰਦ ਕਮਰਿਆਂ ਵਿਚ, ਖੁੱਲ੍ਹੀ ਹਵਾ ਵਿਚ ਰਹਿਣਾ ਇਹਨਾਂ ਨੂੰ ਨਸੀਬ ਨਹੀਂ ਹੁੰਦਾ। ਇਹਨਾਂ ਦੇ ਪ੍ਰਾਨਮਈ ਕੋਸ਼ ਰੋਗੀ ਹੋ ਜਾਂਦੇ ਹਨ। ਹਵਾ ਦੀਆਂ ਬੀਮਾਰੀਆਂ ਦਮੇ ਦੀਆਂ, ਇਸ ਤਰ੍ਹਾਂ ਦੇ ਸੈਂਕੜੇ ਰੋਗ ਲੱਗ ਜਾਂਦੇ ਹਨ।

ਪੁਰਾਣੇ ਵੈਦ ਕਿਸੇ ਦਾ ਇਲਾਜ ਕਰਦੇ ਸਨ ਤਾਂ ਦੇਖਦੇ ਸਨ ਰੋਗ ਦੀ ਜੜ੍ਹ ਕਿਹੜੇ ਸਰੀਰ ਵਿਚ ਹੈ। ਆਯੁਰਵੇਦ ਤੋਂ ਲੋਕਾਂ ਦਾ ਵਿਸ਼ਵਾਸ ਉੱਠ ਗਿਆ। ਕਿਉਂ ? ਉਹ ਸਲੋ ਸਪੀਡ ਨਾਲ ਚੱਲਦੇ ਸਨ। ਇਕ ਦੱਮ ਕਿਸੇ ਬੀਮਾਰੀ ਨੂੰ ਦੂਰ ਕਰਨਾ, ਉਹਨਾਂ ਕੋਲ ਇਸ ਢੰਗ ਦੀਆਂ ਅਉਸ਼ਧੀਆਂ ਨਹੀਂ ਸਨ। ਇਕ ਦੱਮ ਬੀਮਾਰੀ ਨੂੰ ਖ਼ਤਮ ਕਰਨਾ ਉਦੋਂ ਹਾਨੀਕਾਰਕ ਵੀ ਹੋ ਸਕਦਾ ਸੀ। ਕਹਿੰਦੇ ਹਨ, ਜਿਹੜਾ ਪ੍ਰਗਟ ਹੌਲੀ ਹੌਲੀ ਹੋਇਆ, ਇਸਨੂੰ ਰੁਖ਼ਸਤ ਵੀ ਹੌਲੀ ਹੌਲੀ ਕਰਨਾ ਹੈ। ਪਰ ਮਨੁੱਖ ਅੱਜ ਬੜਾ ਜਲਦੀ ਵਿਚ ਹੈ। ਪ੍ਰਾਣਾਯਾਮ ਇਹ ਦੂਜੇ ਸਰੀਰ ਦੀ ਕਸਰਤ ਹੈ।

ਤੀਜਾ ਸਰੀਰ ਮਨਮਈ ਕੋਸ਼, ਇਸਨੂੰ ਕੀ ਚਾਹੀਦਾ ਹੈ ? ਇਸ ਦੀ ਵੀ ਚੰਗੀ ਤੇ ਮਾੜੀ ਖ਼ੁਰਾਕ ਹੈ। ਚੰਗੇ ਵੀਚਾਰ ਚੰਗੀ ਖ਼ੁਰਾਕ ਹੈ, ਮਾੜੇ ਵੀਚਾਰ ਮਾੜੀ ਖ਼ੁਰਾਕ ਹੈ। ਅੱਜ ਦੇ ਧਾਰਮਿਕ ਮਨੋਚਿੰਤਕ ਕਹਿੰਦੇ ਹਨ ਕਿ ਅੱਜ ਅੰਨਮਈ ਕੋਸ਼ ਇੰਨਾ ਰੋਗੀ ਨਹੀਂ ਹੈ, ਮਨਮਈ ਕੋਸ਼ ਜ਼ਿਆਦਾ ਰੋਗੀ ਹੈ। ਅੱਜ ਪ੍ਰਾਣਮਈ ਕੋਸ਼ ਤੋਂ ਕਈ ਗੁਣਾ ਜ਼ਿਆਦਾ ਮਨਮਈ ਕੋਸ਼ ਰੋਗੀ ਹੈ। ਕਿਵੇਂ ਅੰਦਾਜ਼ਾ ਲਗਾਉਗੇ ਕਿ ਇਹ ਬੰਦਾ ਮਾਨਸਿਕ ਰੋਗੀ ਹੈ ? ਗੱਲ ਗੱਲ 'ਤੇ ਕ੍ਰੋਧ ਕਰਦਾ ਹੈ, ਇਹ ਮਾਨਸਿਕ ਰੋਗੀ ਹੈ। ਅੱਜ ਦੇ ਮਨੋਚਿੰਤਕ ਵੀ ਕਹਿਣ ਲੱਗ ਪਏ ਕਿ ਬੜੇ ਬੜੇ ਅਪਰਾਧੀ ਜੋ ਕ੍ਰੋਧ ਵੱਸ ਹੋ ਕੇ ਕਤਲ ਕਰਦੇ ਹਨ, ਮਾਨਸਿਕ ਰੋਗੀ ਹਨ। ਮਨ ਜਦੋਂ ਰੋਗੀ ਹੋਵੇ ਤਾਂ ਸੋਚਣੋਂ ਰਹਿ ਜਾਂਦਾ ਹੈ। ਕ੍ਰੋਧ ਕਿੰਨ੍ਹਾਂ ਦੇ ਅੰਦਰ ਵਾਸਾ ਕਰਦਾ ਹੈ ? ਜੋ ਹਰ ਸਮੇਂ ਸੋਚਦੇ ਰਹਿੰਦੇ ਹਨ। ਜਿਨ੍ਹਾਂ ਦਾ ਮਾਨਸਿਕ ਆਹਾਰ ਗ਼ਲਤ ਹੈ। ਜਿਨ੍ਹਾਂ ਦੇ ਮਨ ਦਾ ਖਾਣਾ ਗ਼ਲਤ ਹੈ, ਤੂੰ ਉਹਨਾਂ ਦੇ ਅੰਦਰ ਵਾਸਾ ਕਰਦਾ ਹੈਂ। ਫਿਰ ਤੂੰ ਉਹਨਾਂ ਨੂੰ ਇੰਝ ਨਚਾਉਂਦਾ ਹੈਂ ਜਿਵੇਂ ਮਦਾਰੀ ਬਾਂਦਰ ਨੂੰ ਨਚਾਉਂਦਾ ਹੈ।

ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਨੇ ਇਕ ਬਹੁਤ ਵੱਡਾ ਗ੍ਰੰਥ ਲਿਖਿਆ ਹੈ। ਉਸਨੂੰ ਕਹਿੰਦੇ ਹਨ ਪ੍ਰਬੋਧ ਚੰਦਰ ਨਾਟਕ। ਪ੍ਰਬੋਧ ਚੰਦਰ ਨਾਟਕ ਵਿਚ ਮੋਹ ਤੇ ਵਿਵੇਕ ਦੀ ਜੰਗ ਲਿਖੀ ਹੈ। ਵਿਵੇਕ ਗਿਆਨ। ਇਕ ਪਾਸੇ ਮੋਹ ਰਾਜਾ ਹੈ, ਇਕ ਪਾਸੇ ਵਿਵੇਕ ਰਾਜਾ ਹੈ। ਕਹਿੰਦੇ ਹਨ ਮੋਹ ਰਾਜੇ ਦੀ ਹਾਰ ਹੋ ਰਹੀ ਸੀ ਅਤੇ ਵਿਵੇਕ ਜਿੱਤ ਰਿਹਾ ਸੀ। ਬੜਾ ਦੁੱਖੀ ਬੈਠਾ ਹੈ ਮੋਹ ਤੇ ਉਸਨੂੰ ਕ੍ਰੋਧ ਆਇਆ। ਹਾਰੇ ਹੋਏ ਮਨੁੱਖ ਨੂੰ ਕ੍ਰੋਧ ਆਏਗਾ। ਫਿਰ ਕ੍ਰੋਧ ਕਮਜ਼ੋਰ 'ਤੇ ਆਵੇਗਾ, ਸ਼ਕਤੀਸ਼ਾਲੀ 'ਤੇ ਨਹੀਂ। ਫਿਰ ਕ੍ਰੋਧ ਪਰਾਏ 'ਤੇ ਆਵੇਗਾ, ਆਪਣੇ 'ਤੇ ਨਹੀਂ। ਜਿਵੇਂ ਮਕਾਨ ਦਾ ਮਾਲਕ ਸੋਫੇ 'ਤੇ ਬੈਠਾ ਅਖ਼ਬਾਰ ਪੜ੍ਹ ਰਿਹਾ ਹੈ। ਅਚਾਨਕ ਬਹੁਤ ਸਾਰੇ ਬਰਤਨਾਂ ਦੇ ਟੁੱਟਣ ਦੀ ਆਵਾਜ਼ ਆਈ ਤੇ ਮਾਲਕ ਸੋਚਦਾ ਹੈ ਨੌਕਰ ਨੇ ਕੀਤਾ ਹੋਣਾ ਹੈ। ਉਸਨੇ ਪਿੱਛੇ ਮੁੜਕੇ ਦੇਖਿਆ ਨਹੀਂ ਤੇ ਨੌਕਰ ਨੂੰ ਚਾਰ ਪੰਜ ਗਾਲ੍ਹਾਂ ਕੱਢ ਦਿੱਤੀਆਂ। ਨੌਕਰ ਕਹਿਣ ਲੱਗਾ ਕਿ ਮੈਂ ਨਹੀਂ ਤੋੜੇ। ਤੁਹਾਡਾ ਜਿਹੜਾ ਛੋਟਾ ਬੱਚਾ ਹੈ, ਇਹ ਮੰਨਦਾ ਨਹੀਂ ਪਿਆ ਸੀ, ਉਸਨੇ ਤੋੜੇ ਹਨ। ਹੁਣ ਕ੍ਰੋਧ ਇਕ ਦੱਮ ਸ਼ਾਂਤ ਹੋ ਗਿਆ। ਹੁਣ ਤਿੰਨ-ਚਾਰ ਸਾਲ ਦੇ ਬੱਚੇ 'ਤੇ ਕ੍ਰੋਧ ਕਿਵੇਂ ਕੱਢੇ। ਬੱਚਾ ਵੀ ਆਪਣਾ ਹੈ। ਕ੍ਰੋਧ ਦੂਜਿਆਂ 'ਤੇ ਆਉਂਦਾ ਹੈ। ਕ੍ਰੋਧ ਮੋਹ ਦੇ ਕੋਲ ਆਇਆ। ਰਾਜਨ ਕਿਉਂ ਦੁੱਖੀ ਹੋ ? ਮੋਹ ਕਹਿੰਦਾ ਹੈ, ਦੇਖਦਾ ਨਹੀਂ ਪਿਆ ਹਾਰ ਹੋ ਰਹੀ ਹੈ, ਵਿਵੇਕ ਦੀ ਸੈਨਾ ਜਿੱਤ ਰਹੀ ਹੈ। ਕ੍ਰੋਧ ਨੇ ਕਿਹਾ, ਮੈਂ ਮੌਜੂਦ ਹਾਂ। ਕਹਿੰਦਾ ਹੈ ਬੜੇ ਬੜੇ ਸਿਪਾਹ-ਸਲਾਰ ਮੇਰੇ ਮਾਰੇ ਗਏ। ਕਾਮ ਮਾਰਿਆ ਗਿਆ, ਲੋਭ ਮਾਰਿਆ ਗਿਆ, ਤੂੰ ਕੀ ਕਰੇਂਗਾ ? ਉਥੇ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਲਿਖਦੇ ਹਨ ਕ੍ਰੋਧੋ ਵਾਚ, ਕ੍ਰੋਧ ਬੋਲਿਆ, ਰਾਜਨ ! ਸੁਣੋ, ਮੈਂ ਕੀ ਕਰ ਸਕਦਾ ਹਾਂ। ਜਦੋਂ ਮੋਹ ਕਹਿੰਦਾ ਹੈ ਕਿ ਉੱਧਰ ਵਿਵੇਕ ਹੈ, ਗਿਆਨ ਹੈ, ਸੁੱਧ ਹੈ, ਬੁੱਧ ਹੈ, ਪ੍ਰੇਮ ਹੈ, ਸ਼ਰਧਾ ਹੈ, ਭਗਤੀ ਹੈ, ਭਾਵਨਾ ਹੈ, ਤੂੰ ਕੀ ਕਰੇਂਗਾ ? ਕ੍ਰੋਧ ਕਹਿੰਦਾ ਹੈ ਕਿ ਇਕ ਤਾਂ ਮੈਂ ਅੱਖਾਂ ਵਾਲਿਆਂ ਨੂੰ ਅੰਨ੍ਹਾ ਕਰਕੇ ਰੱਖ ਦੇਵਾਂਗਾ। ਕੁਝ ਦਿਖਾਈ ਨਹੀਂ ਦੇਵੇਗਾ ਕਿ ਸਾਹਮਣੇ ਭਰਾ ਹੈ ਕਿ ਪਤਨੀ ਹੈ ਕਿ ਮਾਂ ਹੈ। ਹਾਨੀ ਲਾਭ

ਦਿਖਾਈ ਨਹੀਂ ਦੇਵੇਗਾ। ਕ੍ਰੋਧ ਨੇ ਆਖਿਆ ਰਾਜਨ ! ਪਹਿਲਾਂ ਤਾਂ ਮੈਂ ਅੱਖਾਂ ਵਾਲਿਆਂ ਨੂੰ ਅੰਨ੍ਹਾ ਕਰਾਂਗਾ। ਜਿਹੜੇ ਬੜੇ ਸੂਝਵਾਨ ਹਨ, ਅਨੁਭਵੀ ਹਨ ਉਹਨਾਂ ਨੂੰ ਮੈਂ ਪਾਗ਼ਲ ਬਣਾ ਦੇਵਾਂਗਾ। ਉਹਨਾਂ ਦੀ ਸਾਰੀ ਸੂਝ-ਬੂਝ ਖ਼ਤਮ ਕਰ ਦੇਵਾਂਗਾ। ਜਿਹੜੇ ਸ਼ਾਂਤਮਈ ਮਨੁੱਖ ਹਨ, ਉਨ੍ਹਾਂ ਨੂੰ ਅਸ਼ਾਂਤ ਕਰ ਦੇਵਾਂਗਾ, ਜਲਦਬਾਜ਼ ਬਣਾ ਦੇਵਾਂਗਾ। ਜਲਦਬਾਜ਼ੀ ਵਿਚ ਧਿਆਨ ਗਹਿਰਾ ਨਹੀਂ ਹੁੰਦਾ, ਇਸ ਲਈ ਜਲਦਬਾਜ਼ੀ ਵਿਚ ਕੁਝ ਨਾ ਕੁਝ ਨੁਕਸਾਨ ਹੀ ਹੋਵੇਗਾ। ਕਿਉਂਕਿ ਧਿਆਨ ਦੀ ਗਹਿਰਾਈ ਲਈ ਠਹਿਰਾਉ ਚਾਹੀਦਾ ਹੈ। ਕਿੰਨਾ ਵੀ ਚਲਾਕ ਕਿਉਂ ਨਾ ਹੋਵੇ, ਮੂਰਖ ਬਣਾ ਦੇਵਾਂਗਾ। ਜਿਨ੍ਹਾਂ ਦੇ ਹਿਰਦੇ ਵਿਚ ਮੈਂ ਆਪਣਾ ਪੈਰ ਰੱਖਦਾ ਹਾਂ, ਉਹ ਆਪਣਾ ਵਿਗੜਦਾ ਹੋਇਆ ਕੰਮ ਵੀ ਨਹੀਂ ਦੇਖ ਸਕਦੇ। ਉਹ ਆਪਣੀ ਜ਼ਮੀਰ ਦੀ ਆਵਾਜ਼ ਵੀ ਨਹੀਂ ਸੁਣ ਸਕਣਗੇ। ਉਹ ਆਪਣੀ ਆਤਮਾ ਦੀ ਆਵਾਜ਼ ਵੀ ਨਹੀਂ ਸੁਣ ਸਕਣਗੇ। ਜੀਵਨ ਭਰ ਜੋ ਪੜ੍ਹਿਆ ਹੈ 10-15 ਸਾਲ ਮਿਹਨਤ ਕਰਕੇ, ਇਕ ਸੈਕਿੰਡ ਵਿਚ ਮੈਂ ਭੁੱਲਾ ਕੇ ਰੱਖ ਦੇਵਾਂਗਾ। ਕ੍ਰੋਧ ਮਾਨਸਿਕ ਰੋਗ ਹੈ। ਕ੍ਰੋਧ ਵਿਅਕਤੀ ਤੌਰ 'ਤੇ ਆ ਜਾਂਦਾ ਹੈ। ਸੀਮਾ ਤੋਂ ਵੱਧੀ ਹੋਈ ਵਾਸ਼ਨਾ ਜਦੋਂ ਬੈਲੰਸ ਵਿਗਾੜ ਦਿੰਦੀ ਹੈ, ਮਨੁੱਖ ਕ੍ਰੋਧੀ ਹੋ ਜਾਂਦਾ ਹੈ। ਇਹ ਰੋਗ ਕਿਤੇ ਵੱਧ ਜਾਏ ਮਨ ਦੇ ਵਿਚ ਤਾਂ ਸਾਰੇ ਰੋਗ ਪ੍ਰਗਟ ਹੋਣ ਲਈ ਤਨ 'ਤੇ ਆ ਜਾਂਦੇ ਹਨ। ਆਮ ਲੋਕੀਂ ਸਮਝਦੇ ਹਨ ਕਿ ਇਸਦਾ ਤਨ ਰੋਗੀ ਹੈ, ਨਹੀਂ। ਉਸ ਰੋਗ ਦੀ ਜੜ੍ਹ ਮਨ ਦੇ ਵਿਚ ਹੈ। ਜ਼ਰੂਰੀ ਨਹੀਂ ਜਿਹੜਾ ਰੋਗ ਤਨ 'ਤੇ ਪ੍ਰਗਟ ਹੋਇਆ ਹੈ, ਇਹ ਤਨ ਦਾ ਰੋਗ ਹੋਵੇ। ਇਹ ਤੀਸਰਾ ਸਰੀਰ ਹੈ। ਚੌਥਾ ਸਰੀਰ ਮੰਨਦੇ ਹਨ ਵਿਗਿਆਨਮਈ ਕੋਸ਼। ਬੜੀਆਂ ਸ਼ਕਤੀਆਂ ਪਈਆਂ ਹਨ। ਜੇਕਰ ਕੋਈ ਸਿੱਧ ਹੋ ਜਾਂਦਾ ਹੈ। ਰਿੱਧ ਹੋ ਜਾਂਦਾ ਹੈ ਤਾਂ ਬਾਹਰੋਂ ਇਹ ਸ਼ਕਤੀਆਂ ਨਹੀਂ ਆਉਂਦੀਆਂ, ਅੰਦਰ ਪਈਆਂ ਹਨ। ਇਹ ਪ੍ਰਾਪਤ ਕਿਵੇਂ ਹੁੰਦੀਆਂ ਹਨ ? ਜਦੋਂ ਕਿਸੇ ਦੇ ਮਨ ਵਿਚ ਬੜੀ ਪ੍ਰਬਲ ਇਕਾਗਰਤਾ ਹੋ ਜਾਏ। ਸ਼ਾਂਤੀ ਆ ਜਾਂਦੀ ਹੈ ਤਾਂ ਇਹ ਸ਼ਕਤੀਆਂ ਪ੍ਰਗਟ ਹੋ ਜਾਂਦੀਆਂ ਹਨ। ਜੋ ਬੋਲਦਾ ਹੈ, ਹੋ ਜਾਂਦਾ ਹੈ। ਬਾਣੀ ਵਿਚ ਇਹਨਾਂ ਦਾ ਜ਼ਿਕਰ ਹੈ-

*ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ॥*
*ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਤੇ॥*

(ਅੰਗ ੧੩੬੦)

ਪ੍ਰਮਾਣੂ, ਅਣੂ ਜੋ ਦਿਖਾਈ ਨਹੀਂ ਦਿੰਦੇ। ਉਹ ਮਨੁੱਖ ਪ੍ਰਮਾਣੂ ਜਿੰਨਾ ਬਾਰੀਕ ਹੋ ਸਕਦਾ ਹੈ। ਜੇਕਰ ਸਿੱਧ ਹੈ ਤਾਂ ਬੜਾ ਭਾਰੀ ਭਾਰਾ ਵੀ ਹੋ ਸਕਦਾ ਹੈ। ਹਾਥੀ ਵਰਗਾ ਸਰੀਰ ਵੀ ਉਸਦਾ ਹੋ ਸਕਦਾ ਹੈ। ਅਨੁਮਾ ਲਗਮਾ ਆਪਣੇ ਆਪ ਨੂੰ ਕਰ ਸਕਦਾ ਹੈ। ਗੁਪਤ ਕਰ ਸਕਦਾ ਹੈ, ਪ੍ਰਗਟ ਕਰ ਸਕਦਾ ਹੈ। ਮਹਾਰਾਜ ਕਹਿੰਦੇ ਹਨ ਕਿ ਬਿਨਾਂ ਗੁਰੂ ਦੀ ਸੰਗਤ ਤੋਂ, ਬਿਨਾਂ ਸਤਿਸੰਗ ਤੋਂ, ਬਿਨਾਂ ਨਾਮ ਤੋਂ ਜੇਕਰ ਸਿੱਧ ਵੀ ਹੋ ਗਿਆ ਤਾਂ ਮੁਕਤ ਨਹੀਂ ਹੋਵੇਗਾ। ਕਈ ਵਾਰੀ ਜਿਹੜੇ ਨਾਮ ਜੱਪਣ ਵਾਲੇ ਹਨ, ਉਹਨਾਂ ਕੋਲ ਸਿੱਧੀਆਂ ਹੁੰਦੀਆਂ ਹਨ, ਪਰ ਉਹਨਾਂ ਨੂੰ ਪਤਾ ਨਹੀਂ ਹੁੰਦਾ। ਪਤਾ ਉਦੋਂ ਲੱਗਦਾ ਹੈ ਜਦੋਂ ਮੂੰਹੋਂ ਕੁਝ ਬੋਲਦੇ ਹਨ ਤੇ ਉਹ

ਹੋ ਜਾਂਦਾ ਹੈ। ਫਿਰ ਉਹਨਾਂ ਨੂੰ ਖ਼ਿਆਲ ਆ ਜਾਂਦਾ ਹੈ, ਲੈ ਇਹ ਤਾਂ ਵਾਕ ਸਿੱਧੀ ਆ ਗਈ।

ਪੰਜਵਾਂ ਸਰੀਰ ਹੈ ਆਨੰਦਮਈ ਕੋਸ਼। ਪ੍ਰਭੂ ਦੀ ਯਾਦ ਹੀ ਉਸਦਾ ਭੋਜਨ ਹੈ, ਹੋਰ ਕੋਈ ਭੋਜਨ ਨਹੀਂ। ਵਿਦਵਾਨ ਕਹਿੰਦੇ ਹਨ ਕਿ ਮਨੁੱਖ ਦਾ ਅੱਜ ਜਿੰਨਾ ਮਨਮਈ ਕੋਸ਼ ਰੋਗੀ ਹੈ, ਇੰਨਾ ਪਹਿਲਾਂ ਨਹੀਂ ਸੀ। ਪੰਜ ਤੱਤਾਂ ਦਾ ਇਹ ਪੁੱਤਲਾ ਹੈ। ਹੁਣ ਮੈਂ ਅਰਜ਼ ਕਰਾਂ, ਗਿਆਨ ਇੰਦਰੇ ਵੀ ਪੰਜ ਹਨ। ਸਾਨੂੰ ਪੰਜ ਤਰ੍ਹਾਂ ਦਾ ਗਿਆਨ ਮਿਲਦਾ ਹੈ ਕੁਝ ਦੇਖਕੇ, ਕੁਝ ਸੁਣਕੇ, ਕੁਝ ਸੁੰਘ ਕੇ, ਕੁਝ ਚੱਖ ਕੇ, ਕੁਝ ਸਪਰਸ਼ ਕਰਕੇ, ਪਤਾ ਲੱਗਦਾ ਹੈ ਕਿ ਕੋਮਲ ਹੈ ਕਿ ਸਖ਼ਤ ਹੈ। ਗਰਮ ਹੈ ਕਿ ਠੰਢਾ ਹੈ। ਕਰਮ ਇੰਦਰੇ ਵੀ ਪੰਜ ਹਨ, ਗਿਆਨ ਇੰਦਰੇ ਵੀ ਪੰਜ ਹਨ, ਸਰੀਰ ਵੀ ਪੰਜ ਹਨ ਅਤੇ ਤੱਤ ਵੀ ਪੰਜ ਹਨ। ਇਸ ਸਰੀਰ ਦੇ ਮੂਲ ਵਿਕਾਰ ਵੀ ਪੰਜ ਹਨ– ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਇਸ ਪੰਜ ਤੱਤ ਦੇ ਪੁੱਤਲੇ, ਇਸ ਪੰਜ ਵਿਕਾਰਾਂ ਦੀ ਮੂਰਤੀ ਦੀ ਝੋਲੀ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਨਿਤਨੇਮ ਲਈ ਪੰਜ ਬਾਣੀਆਂ ਪਾਈਆਂ ਸਨ। ਇਹ ਅਧਿਆਤਮਕ ਮੰਡਲ ਦੀਆਂ ਸਟੇਜਾਂ ਹਨ।

ਮੈਂ ਅਰਜ਼ ਕਰਾਂ, ਮਨ ਦਾ ਬੇਚੈਨ ਹੋਣਾ, ਮਨ ਦਾ ਚਿੰਤਾਤੁਰ ਹੋਣਾ ਗੁਸਤਾਖ਼ੀ ਮਾਫ਼, ਧਾਰਮਿਕ ਮਨੁੱਖ ਕਹਿੰਦੇ ਹਨ, ਇਸਦੀ ਪਹਿਚਾਣ ਹੈ ਕਿ ਮਨ ਪ੍ਰਮਾਤਮਾ ਦੇ ਅਨੁਕੂਲ ਨਹੀਂ ਹੈ। ਹਰ ਉਸ ਮਨੁੱਖ ਨੂੰ ਸਮਝ ਲੈਣਾ ਚਾਹੀਦਾ ਹੈ ਜੇਕਰ ਬੇਚੈਨੀ ਹੈ, ਪ੍ਰੇਸ਼ਾਨੀ ਹੈ, ਵਿਆਕੁਲਤਾ ਹੈ, ਚਿੰਤਾ ਸਭ ਕੁਝ ਮਨ ਦੇ ਵਿਚ ਹੁੰਦੀ ਹੈ। ਭੁੱਖ ਹੈ, ਇਹ ਤਨ ਵੀ ਰੋਗੀ ਹੈ। ਬਹੁਤ ਗਰਮੀ ਲੱਗ ਰਹੀ ਹੈ, ਇਹ ਤਨ ਨੂੰ ਲੱਗ ਰਹੀ ਹੈ। ਬਹੁਤ ਠੰਢ ਲੱਗ ਰਹੀ ਹੈ, ਇਹ ਤਨ ਨੂੰ ਲੱਗ ਰਹੀ ਹੈ। ਮਨੁੱਖ ਭਾਵੇਂ ਕਿੰਨੀ ਸੀਤ ਹੈ, ਕੱਪੜੇ ਪਾ ਲੈਂਦਾ ਹੈ। ਘਰ ਨੂੰ ਗਰਮ ਕਰ ਲੈਂਦਾ ਹੈ ਹੀਟਰ ਲਗਾ ਕੇ। ਇਸਨੂੰ ਕਹਿੰਦੇ ਹਨ ਵਾਤਾਵਰਨ ਨੂੰ ਅਨੁਕੂਲ ਕਰਨਾ। ਬਹੁਤ ਗਰਮੀ ਹੈ ਤਾਂ ਠੰਢ ਕਰ ਲਵੇਗਾ। ਪਦਾਰਥ ਨੂੰ, ਪ੍ਰਕਿਰਤੀ ਨੂੰ ਜਿੱਥੇ ਜਿੱਥੇ ਮਨੁੱਖ ਆਪਣੇ ਅਨੁਕੂਲ ਨਹੀਂ ਕਰ ਸਕਿਆ, ਸਰੀਰ ਨੂੰ ਸੁੱਖ ਨਹੀਂ ਮਿਲ ਸਕਦਾ। ਜਿੱਥੇ ਜਿੱਥੇ ਮਨ ਪ੍ਰਮਾਤਮਾ ਦੇ ਅਨੁਕੂਲ ਨਹੀਂ ਹੋਇਆ, ਬੇਚੈਨੀ ਨਹੀਂ ਜਾਂਦੀ, ਚਿੰਤਾ ਨਹੀਂ ਜਾਂਦੀ। ਉਹ ਮਨੁੱਖ ਜਿੱਥੇ ਬੈਠੇਗਾ, ਚਿੰਤਾ ਹੀ ਚਿੰਤਾ। ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਕਿਵੇਂ ਕਰੀਏ?

ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪੰਜ ਖੰਡ ਦੱਸੇ ਹਨ, ਪਰ ਉਸ ਤੋਂ ਪਹਿਲਾਂ ਮੈਂ ਅਰਜ਼ ਕਰਾਂ, ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸੇ ਦੀ ਝੋਲੀ ਵਿਚ ਪੰਜ ਬਾਣੀਆਂ ਦਾ ਨਿਤਨੇਮ ਪਾਇਆ, ਉਸਨੂੰ ਕਿਤੇ ਐਵੇਂ ਨਾ ਸਮਝ ਲੈਣਾ। ਜਪੁ, ਜਾਪ, ਸਵੱਯੇ, ਚੌਪਈ, ਆਨੰਦ ਸਾਹਿਬ। ਮਨ ਦੀ ਮੂਲ ਮੰਗ ਹੈ ਆਨੰਦ। ਆਨੰਦ ਦੇ ਵਿਪਰੀਤ ਕੋਈ ਦੂਜੀ ਅਵਸਥਾ ਨਹੀਂ ਹੈ। ਆਨੰਦ ਗੁਰੂ ਤੋਂ ਮਿਲਦਾ ਹੈ, ਆਨੰਦ ਪ੍ਰਮਾਤਮਾ ਤੋਂ ਮਿਲਦਾ ਹੈ, ਆਨੰਦ ਪਦਾਰਥ ਤੋਂ ਨਹੀਂ ਮਿਲਦਾ। ਆਨੰਦ ਤਾਂ ਉਦੋਂ ਮਿਲਦਾ ਹੈ ਜਦੋਂ ਪ੍ਰਮਾਤਮਾ ਮਿਲਦਾ ਹੈ, ਇਸ ਤੋਂ ਪਹਿਲਾਂ ਨਹੀਂ ਮਿਲਦਾ। ਇਸ ਤੋਂ ਪਹਿਨਾਂ ਮਨੁੱਖ ਭੁਲੇਖੇ

ਨਾਲ ਸੁੱਖ ਨੂੰ ਆਨੰਦ ਕਹਿ ਦਿੰਦਾ ਹੈ। ਤਨ ਨੂੰ ਸੁੱਖ ਮਿਲਿਆ ਹੁੰਦਾ ਹੈ, ਉਸਨੂੰ ਆਨੰਦ ਕਹਿ ਦਿੰਦਾ ਹੈ। ਸੁੱਖ ਦਾ ਆਪਣਾ ਸਮਾਂ ਹੁੰਦਾ ਹੈ, ਆਪਣੀ ਉਮਰ ਹੁੰਦੀ ਹੈ। ਜਿਵੇਂ ਸਰੀਰ ਦੀ ਉਮਰ ਹੈ, ਹਰ ਸੁੱਖ ਦੀ ਉਮਰ ਹੈ। ਕੋਈ ਵੀ ਸੁੱਖ ਮਿਲਿਆ ਸਮਝ ਲੈਣਾ ਉਸਦੀ ਉਮਰ ਹੈ। ਪ੍ਰਮਾਤਮਾ ਅਮਰ ਤੱਕ ਹੈ। ਅਨੰਦ ਵੀ ਅਮਰ ਤੱਕ ਹੈ। ਜਦੋਂ ਮਿਲ ਜਾਂਦਾ ਹੈ ਆਨੰਦ ਦੀ ਕੋਈ ਉਮਰ ਨਹੀਂ, ਆਨੰਦ ਹਮੇਸ਼ਾ ਹੈ। ਜਿਵੇਂ ਤਨ ਪੰਜ ਤੱਤਾਂ ਦਾ ਹੈ ਤੇ ਤਨ ਪੰਜ ਹਨ ਅਤੇ ਮਨੁੱਖ ਦੇ ਮੂਲ ਵਿਕਾਰ ਪੰਜ ਹਨ, ਗਿਆਨ-ਇੰਦਰੇ ਪੰਜ ਹਨ, ਕਰਮ-ਇੰਦਰੇ ਪੰਜ ਹਨ, ਇਸੇ ਹਿਸਾਬ ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਦੀ ਝੋਲੀ ਵਿਚ ਇਹ ਪੰਜ ਬਾਣੀਆਂ ਦਾ ਨਿਤਨੇਮ ਪਾਇਆ ਹੈ। ਸਿਰਫ਼ ਅਜਿਹਾ ਹੀ ਨਹੀਂ, ਇਹ ਪੰਜ ਬਾਣੀਆਂ ਮਨ ਦੀ ਰਹਿਤ ਹੈ। ਤਨ ਦੀ ਰਹਿਤ ਵੀ ਬਖ਼ਸ਼ੀ ਹੈ ਪੰਜ ਕਕਾਰ। ਪਹਿਲਾਂ ਮੰਗੇ ਉਹਨਾਂ ਪੰਜ ਸਿਰ। ਛੇ ਵੀ ਮੰਗ ਸਕਦੇ ਸਨ, ਚਾਰ ਵੀ ਮੰਗ ਸਕਦੇ ਸਨ, ਪਰ ਪੰਜ ਮੰਗੇ। ਚਾਰ ਕਕਾਰ ਵੀ ਦੇ ਸਕਦੇ ਸਨ, ਛੇ ਵੀ ਦੇ ਸਕਦੇ ਸਨ, ਪੰਜ ਦਿੱਤੇ ਹਨ। ਚਾਰ ਬਾਣੀਆਂ ਦਾ ਨਿਤਨੇਮ ਵੀ ਕਹਿ ਸਕਦੇ ਸਨ, ਅੱਠ ਬਾਣੀਆਂ ਦਾ ਨਿਤਨੇਮ ਵੀ ਕਹਿ ਸਕਦੇ ਸਨ, ਪਰ ਪੰਜਾਂ ਦਾ ਕਿਹਾ।

ਦਰਅਸਲ ਬ੍ਰਹਿਮੰਡ ਵਿਚ ਪ੍ਰਮਾਤਮਾ ਨੇ ਪੰਜਾਂ ਦੀ ਗਿਣਤੀ ਨੂੰ ਪ੍ਰਧਾਨ ਰੱਖਿਆ ਹੈ। ਸਾਰੀ ਸ੍ਰਿਸ਼ਟੀ ਪੰਜ ਤੱਤ ਦੀ ਬਣੀ ਹੋਈ ਹੈ।



*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ*
*ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*

(ਅੰਗ ੭੩੬)

ਇਹ ਬਾਣੀ ਧਿਆਨ ਨੂੰ ਪ੍ਰਮਾਤਮਾ ਦੇ ਮਾਰਗ 'ਤੇ ਚਲਾਉਣ ਲਈ ਹੈ। ਮਨੁੱਖ ਦਾ ਉਸੇ ਨਾਲ ਹੀ ਸੰਬੰਧ ਜੁੜਦਾ ਹੈ, ਜਿਸ ਨਾਲ ਧਿਆਨ ਜੁੜਦਾ ਹੈ ਅਤੇ ਮਨੁੱਖ ਨੂੰ ਉਸੇ ਚੀਜ਼ ਦਾ ਗਿਆਨ ਮਿਲਦਾ ਹੈ, ਜਿਸਦੇ ਵਿਚ ਧਿਆਨ ਜੁੜਦਾ ਹੈ। ਧਿਆਨ ਅਤੇ ਗਿਆਨ ਦੋਵੇਂ ਇਕੱਠੇ ਹਨ। ਮਨੁੱਖ ਦਾ ਧਿਆਨ ਜਿਸ ਪਾਸੇ ਜਾਏਗਾ, ਉਸ ਨੂੰ ਉਸੇ ਦਾ ਗਿਆਨ ਮਿਲੇਗਾ। ਧਿਆਨ ਨਾਲ ਹੀ ਗਿਆਨ ਮਿਲਦਾ ਹੈ ਪ੍ਰਮਾਤਮਾ ਦਾ, ਪਦਾਰਥ ਦਾ।

ਜੇਕਰ ਕੋਈ ਪ੍ਰਮਾਤਮਾ ਵਿਚ ਧਿਆਨ ਜੋੜਨ ਲੱਗਾ ਹੈ ਤਾਂ ਧਿਆਨ ਕਦੀ ਬਿਖਰੇਗਾ ਨਹੀਂ। ਪਤਾ ਹੈ ਕਿਉਂ ? ਗਿਆਨ ਕਦੀ ਪੂਰਾ ਨਹੀਂ ਹੁੰਦਾ। ਪ੍ਰਮਾਤਮਾ ਅਸੀਮ ਹੈ, ਉਸ ਦਾ ਗਿਆਨ ਵੀ ਅਸੀਮ ਹੈ। ਇਕੋ ਹੀ ਗਿਆਨ ਹੈ ਜੋ ਕਦੀ ਪੂਰਾ ਨਹੀਂ ਹੁੰਦਾ। ਉਸਤਾਦ ਜ਼ੌਕ ਇਸ ਤਰ੍ਹਾਂ ਕਹਿੰਦਾ ਹੈ-

*ਹਮ ਜਾਨਤੇ ਥੇ ਕਿ ਇਲਮ ਸੇ ਉਠ ਜਾਏਂਗੇ।*

ਐ ਖ਼ੁਦਾ ! ਮੈਂ ਤਾਂ ਸਮਝਿਆ ਸੀ ਤੇਰੇ ਵਿਚ ਧਿਆਨ ਜੋੜ ਕੇ ਤੈਨੂੰ ਸਮਝ ਜਾਵਾਂਗਾ।

*ਜਾਨਾ ਤੋ ਯੇਹ ਜਾਨਾ ਕਿ ਨਾ ਜਾਨਾ ਕੁਝ ਭੀ।*

ਹੇ ਖ਼ੁਦਾ ! ਜਾਣ ਜਾਣ ਕੇ ਮੈਂ ਇਹ ਜਾਣਿਆ ਹੈ ਕਿ ਮੈਂ ਕੁਝ ਵੀ ਨਹੀਂ ਜਾਣਦਾ। ਕੀ ਹੋਇਆ ਸਾਗਰ ਵਿਚੋਂ ਇਕ ਚਮਚ ਪਾਣੀ ਦੀ ਕੱਢ ਲਈ। ਹਮੇਸ਼ਾ ਇਸਦਾ ਗਿਆਨ ਥੋੜਾ ਹੈ, ਗਿਆਨ ਥੋੜਾ ਹੈ। ਕਿਉਂ ? ਜਿੰਨਾ ਗਿਆਨ ਮਿਲਦਾ ਜਾ ਰਿਹਾ ਹੈ, ਉਸ ਤੋਂ ਅਨੰਤ ਗੁਣਾ ਪ੍ਰਮਾਤਮਾ ਵੱਡਾ ਹੁੰਦਾ ਜਾ ਰਿਹਾ ਹੈ। ਕਹਿਣ ਲੱਗੇ ਕਿ ਇਕ ਦਿਨ ਜ਼ਿੰਦਗੀ ਤਾਂ ਬਿਖਰ ਜਾਂਦੀ ਹੈ ਪਰ ਭਗਤ ਦਾ ਧਿਆਨ ਨਹੀਂ ਬਿਖਰਦਾ। ਕਾਰਨ ? ਗਿਆਨ ਕਦੀ ਪੂਰਾ ਨਹੀਂ ਹੋਇਆ। ਜਦੋਂ ਗਿਆਨ ਪੂਰਾ ਨਹੀਂ ਹੁੰਦਾ ਤਾਂ ਬਿਸਮਾਦ ਛਾ ਜਾਂਦਾ ਹੈ, ਜਿਸਨੂੰ ਕਹਿੰਦੇ ਨੇ ਰਹੱਸ।

ਇਕ ਸਾਇੰਟਿਸਟ ਕੋਲ ਪਦਾਰਥ ਦਾ ਗਿਆਨ ਤਾਂ ਹੁੰਦਾ ਹੈ, ਪਰ ਰਹੱਸ ਨਹੀਂ ਹੁੰਦੀ, ਰਮਜ਼ ਨਹੀਂ ਹੁੰਦੀ। ਸਮਝ ਲਿਆ ਹੈ ਮੈਂ 100° 'ਤੇ ਪਾਣੀ ਨੂੰ ਗਰਮ ਕਰਾਂਗਾ ਤਾਂ ਭਾਫ਼ ਬਣ ਜਾਏਗਾ ਤੇ ਭਾਫ਼ ਨੂੰ ਕਿਵੇਂ ਵਰਤਣਾ ਹੈ, ਸਮਝ ਆ ਗਿਆ ਹੈ। ਪਦਾਰਥ ਦਾ ਉਸਦੇ ਵਿਚ ਜੋੜਿਆ ਹੋਇਆ ਧਿਆਨ ਜਦੋਂ ਗਿਆਨ ਬਣ ਜਾਂਦਾ ਹੈ, ਉਹ ਪੂਰਾ ਹੈ। ਹਰ ਸਾਇੰਟਿਸਟ ਕੋਲ ਬਿਸਮਾਦ ਨਹੀਂ ਹੁੰਦਾ, ਇਸ ਲਈ ਹਰ ਸਾਇੰਟਿਸਟ ਬੇਚੈਨ ਹੋ ਕੇ ਮਰਿਆ, ਕਿਉਂਕਿ ਜਦੋਂ ਗਿਆਨ ਪੂਰਾ ਹੋ ਜਾਏ ਫਿਰ ਮਨੁੱਖ ਆਪਣੇ ਆਪ ਵਿਚ ਖ਼ਾਲੀਪਣ ਮਹਿਸੂਸ ਕਰਦਾ ਹੈ। ਪਦਾਰਥ ਤਾਂ ਨਾ- ਕੁਝ ਹੋ ਗਿਆ ਅਤੇ ਹੁਣ ਜੋ ਸਭ ਕੁਝ ਹੈ, ਉਸਦਾ ਪਤਾ ਨਹੀਂ ਚੱਲਿਆ। ਦੁਨੀਆਂ ਤਾਂ ਨਾ-ਕੁਝ ਹੋ ਗਈ, ਪਰ ਜੋ ਸਭ ਕੁਝ ਹੈ ਉਸਦਾ ਬੋਧ ਕੋਈ ਨਹੀਂ।

ਇਕ ਬਹੁਤ ਵੱਡੇ ਗਿਆਨੀ ਦਾ ਦੁੱਖ ਇਹੀ ਹੁੰਦਾ ਹੈ ਕਿ ਸੰਸਾਰ ਤਾਂ ਬੇਮਾਇਨੇ ਹੋ ਗਿਆ, ਨਿਰੰਕਾਰ ਦਾ ਪਤਾ ਹੀ ਨਹੀਂ ਲੱਗਿਆ। ਹੁਣ ਉਹ ਕਿਵੇਂ ਜੀਵੇ ? ਇਥੋਂ ਫਿਰ ਸੁੱਖ ਦੀ ਆਸ਼ਾ ਉਸਦੀ ਨਹੀਂ ਹੋਈ।

*ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*

(ਅੰਗ ੬੩੩)

ਇਹ ਗਿਆਨ ਦੀ ਸਿਖਰਤਾ ਹੈ ਸੰਸਾਰ ਦੀ, ਆਸ ਨਹੀਂ ਰਹੇਗੀ। ਆਸ ਕੀ ਹੈ ? ਕਿਸੇ ਕੋਲੋਂ ਸੁੱਖ ਦੀ ਆਸਾ। ਮੈਨੂੰ ਪੁੱਤਰ ਸੁੱਖ ਦੇ ਸਕਦਾ ਹੈ, ਮਿੱਤਰ ਸੁੱਖ ਦੇ ਸਕਦਾ ਹੈ, ਪਿਤਾ ਸੁੱਖ ਦੇ ਸਕਦਾ ਹੈ, ਪਤਨੀ ਸੁੱਖ ਦੇ ਸਕਦੀ ਹੈ, ਪਤੀ ਸੁੱਖ ਦੇ ਸਕਦਾ ਹੈ। ਮਹਾਰਾਜ ਕਹਿੰਦੇ ਹਨ ਕਿ ਨਾ-ਸਮਝੀ ਹੈ। ਇਕ ਦੂਜੇ ਦੀਆਂ ਲੋੜਾਂ ਦੀ ਪੂਰਤੀ ਹੋਵੇਗੀ, ਸੁੱਖ ਨਹੀਂ ਦੇ ਸਕਦਾ। ਜੇਕਰ ਸੁੱਖ ਹੈ ਫਿਰ ਪ੍ਰਮਾਤਮਾ ਦੀ ਲੋੜ ਹੀ ਕੋਈ ਨਹੀਂ। ਮਿੱਤਰ ਤੋਂ ਸੁੱਖ ਮਿਲ ਗਿਆ, ਪੁੱਤਰ ਤੋਂ ਸੁੱਖ ਮਿਲ ਗਿਆ, ਪਤਨੀ ਤੋਂ ਸੁੱਖ ਮਿਲ ਗਿਆ, ਇਸਦੇ ਕੋਲੋਂ ਸਿਰਫ਼ ਲੋੜਾਂ ਦੀ ਪੂਰਤੀ ਹੁੰਦੀ ਹੈ। ਮਨ ਉਸੇ ਤਰ੍ਹਾਂ ਖ਼ਾਲੀ ਦਾ ਖ਼ਾਲੀ ਹੈ। ਸਦੀਵੀ ਸੁੱਖ ਦੀ ਕਿਸੇ ਕੋਲੋਂ ਆਸ ਰੱਖਣੀ, ਅਜਿਹੇ ਮਨੁੱਖ ਨੂੰ ਹੀ ਕਹਿੰਦੇ ਹਨ ਕਿ ਭੁਲੇਖੇ ਵਿਚ ਹੈ।

ਸ਼ਾਇਦ ਆਪ ਨੂੰ ਪਤਾ ਹੋਵੇ ਵੇਦਾਂਤ ਮੂਰਖਤਾ ਦੇ ਤਿੰਨ ਲੱਛਣ ਦੱਸਦਾ ਹੈ -

ਵਿਅਰਥ ਆਸ਼ਾ, ਵਿਅਰਥ ਕਰਮ, ਵਿਅਰਥ ਗਿਆਨ। ਮੂਰਖ ਮਨੁੱਖ ਦੀ ਕਿਸ ਤਰ੍ਹਾਂ ਪਹਿਚਾਣ ਕਰੋਗੇ। ਵਿਅਰਥ ਆਸ਼ਾ ਸੀ ਕਿਸੇ ਕੋਲੋਂ ਸੁੱਖ ਦੀ ਆਸ਼ਾ। ਜੇ ਮੈਨੂੰ ਕਿਸੇ ਕੋਲੋਂ ਸੁੱਖ ਮਿਲ ਸਕਦਾ ਹੈ ਤਾਂ ਫਿਰ ਪ੍ਰਮਾਤਮਾ ਦੀ ਕੀ ਲੋੜ ਹੈ। ਫਿਰ ਕੀ ਲੋੜ ਹੈ ਪ੍ਰਮਾਤਮਾ ਦਾ ਨਾਮ ਜੱਪਣ ਦੀ। ਮੂਰਖਤਾ ਦਾ ਇਹ ਪਹਿਲਾ ਲੱਛਣ ਹੈ ਵਿਅਰਥ ਆਸ਼ਾ। ਹਰ ਸੁੱਖ ਦੁੱਖ ਦੇ ਵਿਚ ਬਦਲ ਜਾਂਦਾ ਹੈ। ਦੂਜਾ ਵਿਅਰਥ ਕਰਮ। ਕਿਹੜਾ ਵਿਅਰਥ ਕਰਮ ? ਜਿਸਦਾ ਕੋਈ ਫਲ ਹੀ ਨਹੀਂ। ਹੁਣ ਕਹੀਏ ਕਿ ਪੁਨਿਆ ਦਾ ਵਰਤ ਰੱਖਦਾ ਪਿਆ ਹੈ, ਮੱਸਿਆ ਦਾ ਵਰਤ ਰੱਖਦਾ ਪਿਆ ਹੈ, ਪਿੱਪਲ ਨੂੰ ਪਾਣੀ ਦਿੰਦਾ ਪਿਆ ਹੈ।

ਇਕ ਤਿਉਹਾਰ ਹੈ ਭਾਰਤ ਵਿਚ, ਉਸ ਦਿਨ ਮਾਤਾਵਾਂ ਆਵਲੇ ਦੇ ਦਰੱਖ਼ਤ ਨੂੰ ਧਾਗਾ ਬੰਨ੍ਹਦੀਆਂ ਹਨ, ਪ੍ਰਕਰਮਾ ਕਰਦੀਆਂ ਹਨ, ਫਿਰ ਉਥੇ ਪੈਸੇ ਰੱਖ ਜਾਂਦੀਆਂ ਹਨ। ਲੱਸੀ ਪਾਉਂਦੀਆਂ ਹਨ, ਦੁੱਧ ਪਾਉਂਦੀਆਂ ਹਨ, ਬੜੇ ਵਿਅਰਥ ਕਰਮ। ਦੁੱਧ ਪਿਲਾਉਣਾ ਹੈ ਤਾਂ ਕਿਸੇ ਜੀਵ-ਜੰਤੂ ਨੂੰ ਪਿਲਾਉ। ਦਰੱਖ਼ਤ ਦੀ ਖ਼ੁਰਾਕ ਦੁੱਧ ਨਹੀਂ ਹੈ। ਜਿਵੇਂ ਮੱਛੀ ਪਾਣੀ ਵਿਚ ਰਹਿ ਸਕਦੀ ਹੈ, ਦੁੱਧ ਵਿਚ ਨਹੀਂ ਰਹਿ ਸਕਦੀ। ਮੈਂ ਸਮਝਦਾ ਸੀ ਇਹ ਕਰਮ-ਕਾਂਡ ਸਿਰਫ਼ ਭਾਰਤ ਵਿਚ ਹੈ ਪਰ ਮੈਂ ਤਾਂ ਸਾਰੇ ਯੋਰਪ ਵਿਚ ਦੇਖਿਆ। ਤੀਜਾ ਵਿਅਰਥ ਗਿਆਨ ਜਿਸ ਨੂੰ ਅਮਲ ਵਿਚ ਨਹੀਂ ਲਿਆਉਂਦੇ। ਪਤਾ ਤਾਂ ਚੱਲ ਗਿਆ ਪਰ ਅਮਲ ਵਿਚ ਨਹੀਂ ਲਿਆਉਣਾ। ਮੂਰਖਤਾ ਦੇ ਇਹ ਤਿੰਨ ਲੱਛਣ ਹਨ। ਗਿਆਨ ਪ੍ਰਾਪਤ ਹੁੰਦਾ ਹੈ ਧਿਆਨ ਨਾਲ। ਧਿਆਨ ਬੀਜ ਹੈ ਗਿਆਨ ਦਾ। ਚਾਹੇ ਨੇਕੀ ਦਾ ਗਿਆਨ ਲੈਣਾ ਹੈ, ਬਦੀ ਦਾ ਗਿਆਨ ਲੈਣਾ ਹੈ, ਪਦਾਰਥ ਦਾ ਗਿਆਨ ਲੈਣਾ ਹੈ, ਪ੍ਰਮਾਤਮਾ ਦਾ ਗਿਆਨ ਲੈਣਾ ਹੈ। ਜੇਕਰ ਕੋਈ ਦਾਅਵਾ ਕਰੇ ਕਿ ਮੈਂ ਪ੍ਰਮਾਤਮਾ ਨੂੰ ਪੂਰਾ ਜਾਣ ਲਿਆ ਹੈ ਤਾਂ ਜਗਤ ਗੁਰੂ ਬਾਬਾ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਸੋਈ ਅਜਾਣੁ ਕਹੈ ਮੈ ਜਾਨਾ ਜਾਨਣਹਾਰੁ ਨ ਛਾਨਾ ਰੇ॥*

(ਅੰਗ ੩੮੨)

ਪ੍ਰਮਾਤਮਾ ਵਿਚ ਇਕ ਵਾਰੀ ਧਿਆਨ ਜੁੜ ਜਾਏ, ਬਿਖਰਦਾ ਨਹੀਂ, ਕਿਉਂਕਿ ਗਿਆਨ ਕਦੀ ਪੂਰਾ ਨਹੀਂ ਹੁੰਦਾ। ਰਹਿਮ ਤੇ ਰਮਜ਼ ਸੰਤ ਕੋਲ ਹੁੰਦੀ ਹੈ, ਭਗਤ ਕੋਲ ਹੁੰਦੀ ਹੈ, ਬ੍ਰਹਮ-ਗਿਆਨੀ ਕੋਲ ਹੁੰਦੀ ਹੈ। ਕਹਿੰਦੇ ਹਨ ਅਸਚਰਜਤਾ ਮਾਸੂਮ ਬੱਚੇ ਕੋਲ ਵੀ ਹੁੰਦੀ ਹੈ, ਪਰ ਉਸਦੀ ਅਸਚਰਜਤਾ ਅਗਿਆਨ 'ਤੇ ਖੜੀ ਹੈ। ਫੁੱਲ ਨੂੰ ਦੇਖਕੇ ਵੀ ਅਸਚਰਜ ਹੋ ਜਾਂਦਾ ਹੈ। ਤਿੱਤਲੀ ਨੂੰ ਦੇਖਕੇ ਵੀ ਅਸਚਰਜ ਹੋ ਜਾਂਦਾ ਹੈ। ਅਸਚਰਜਤਾ ਕਿਥੇ ਪੈਦਾ ਹੁੰਦੀ ਹੈ ? ਜਾਣੀਏ ਤੇ ਪੂਰਾ ਜਾਣ ਨਾ ਸਕੀਏ। ਸੰਤ ਦਾ ਰਹੱਸ ਰਮਜ਼ ਗਿਆਨ 'ਤੇ ਖੜਾ ਹੈ। ਕਿਹੜੇ ਗਿਆਨ 'ਤੇ ਖੜਾ ਹੈ ? ਗਿਆਨ ਮਿਲ ਗਿਆ ਪਰ ਪਤਾ ਚੱਲ ਗਿਆ ਕਿ ਪੂਰਾ ਗਿਆਨ ਨਹੀਂ ਮਿਲ ਸਕਦਾ। ਮਹਾਰਾਜ ਕਹਿੰਦੇ ਹਨ ਕਿ ਜੋ ਧਰਮ ਦਾ ਪੰਥ ਹੈ, ਉਸ ਉੱਪਰ ਚੱਲਦਾ ਨਹੀਂ ਅਤੇ ਜੋ ਧਰਮ ਦਾ ਪੰਥ ਨਹੀਂ ਹੈ, ਉਸੇ 'ਤੇ ਚੱਲਦਾ ਹੈ। ਧਰਮ ਨੂੰ ਮੰਨਣ ਵਾਲਾ ਉਸ਼ ਪੰਥ 'ਤੇ ਚੱਲਦਾ ਨਹੀਂ ਜਿਹੜਾ ਪੰਥ ਪ੍ਰਮਾਤਮਾ ਤੱਕ ਜਾਂਦਾ ਨਹੀਂ।

*ਮੰਨੈ ਮਗੁ ਨ ਚਲੈ ਪੰਥੁ॥* (ਜਪੁਜੀ ਸਾਹਿਬ)

ਧਰਮ ਦਾ ਪੰਥ ਕੀ ਹੈ ? ਗੁਰੂ ਨਾਨਕ ਦੇਵ ਜੀ ਕਹਿੰਦੇ ਹਨ-

*ਪੰਥਾ ਪ੍ਰੇਮ ਨ ਜਾਣਈ ਭੂਲੀ ਫਿਰੈ ਗਵਾਰਿ॥*
*ਨਾਨਕ ਹਰਿ ਬਿਸਰਾਇ ਕੈ ਪਉਦੇ ਨਰਕਿ ਅੰਧ੍ਯਾਰ॥*

(ਅੰਗ ੧੪੨੯)

ਪ੍ਰੇਮ ਦਾ ਪੰਥ ਹੀ ਪ੍ਰਭੂ ਦਾ ਪੰਥ ਹੈ। ਦੋ ਗਿਆਨੀ ਲੜ ਪੈਣਗੇ। ਗਿਆਨ ਨਾਲ ਹਿਰਦਾ ਸ਼ੁੱਧ ਨਹੀਂ ਹੁੰਦਾ। ਦੋ ਦਾਨੀ ਵੀ ਲੜ ਪੈਣਗੇ। ਦਾਨ ਨਾਲ ਵੀ ਹਿਰਦਾ ਸ਼ੁੱਧ ਨਹੀਂ ਹੁੰਦਾ। ਜਦੋਂ ਮਨ ਪ੍ਰਮਾਤਮਾ ਦੇ ਅਨੁਕੂਲ ਹੁੰਦਾ ਹੈ ਤਾਂ ਉਸ ਦਿਨ ਜੋ ਪ੍ਰਾਪਤ ਹੁੰਦਾ ਹੈ, ਗਿਆਨ ਤੇ ਪ੍ਰੇਮ, ਜਿਸਦੀ ਕੋਈ ਸੀਮਾ ਨਹੀਂ। ਪ੍ਰਮਾਤਮਾ ਦੇ ਅਨੁਕੂਲ ਹੋਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪੜਾਉ ਦੱਸੇ ਹਨ। ਜੋ ਜਪੁ ਨਹੀਂ ਕਰਦੇ, ਜਿਨ੍ਹਾਂ ਦਾ ਧਿਆਨ ਅਜੇ ਜਪੁ ਤੱਕ ਨਹੀਂ ਗਿਆ, ਉਹ ਅਜੇ ਧਰਮ-ਖੰਡ ਦੇ ਵਿਚ ਵੀ ਨਹੀਂ ਪਹੁੰਚੇ, ਪਹਿਲਾ ਪੜਾਉ ਵੀ ਪਾਰ ਨਹੀਂ ਕੀਤਾ। ਜੱਪ ਕਿਵੇਂ ਕਰਨਾ ਹੈ, ਇਹ ਬਾਣੀ ਸਾਨੂੰ ਦੱਸਦੀ ਹੈ-

*ਸੁਣਿਆ ਮੰਨਿਆ ਮਨਿ ਕੀਤਾ ਭਾਉ॥*



(ਜਪੁਜੀ ਸਾਹਿਬ)

ਪ੍ਰਭੂ ਦੇ ਬਚਨ ਸੁਣਨੇ ਹਨ, ਮੰਨਣੇ ਹਨ। ਫਿਰ ਜਦੋਂ ਜੱਪ ਲਈ ਬੈਠਣਾ ਹੈ ਤਾਂ-

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

(ਜਪੁਜੀ ਸਾਹਿਬ)

ਫਿਰ ਉਸਦੇ ਨਾਮ ਨੂੰ ਗਾਇਨ ਕਰਨਾ ਹੈ ਵਾਹਿਗੁਰੂ ਵਾਹਿਗੁਰੂ ਅਤੇ ਸੁਣਨਾ ਹੈ ਮਨ ਵਿਚ ਭਾਵਨਾ ਨਾਲ। ਅਜੇ ਰੱਸ ਨਹੀਂ ਬਣਿਆ। ਆਨੰਦ ਤਾਂ ਨਹੀਂ ਬਣਿਆ ਪਰ ਧਿਆਨ ਇੰਨਾ ਤਾਂ ਹੈ ਕਿ ਜੱਪ ਕਰਨਾ ਹੈ। ਇਹੀ ਜੱਪ ਜਾਪ ਬਣ ਜਾਂਦਾ ਹੈ। ਦੂਜੀ ਬਾਣੀ ਜਾਪ ਹੈ। ਸਮੁੱਚੇ ਜਾਪ ਸਾਹਿਬ ਵਿਚ ਕੀ ਹੈ, ਨਮਸਕਾਰ ਹੈ। ਜਪੁ ਜਦੋਂ ਜਾਪ ਬਣ ਜਾਂਦਾ ਹੈ, ਫ਼ਰਕ ਕੀ ਹੁੰਦਾ ਹੈ, ਕਿ ਧਿਆਨ ਇੰਨਾ ਅੱਗੇ ਚਲਾ ਗਿਆ ਹੈ ਤੇ ਪ੍ਰਮਾਤਮਾ ਦੀ ਮਹਾਨਤਾ ਇੰਨੀ ਪ੍ਰਗਟ ਹੋਣ ਲੱਗ ਪਈ ਹੈ। ਮਨੁੱਖ ਦੇ ਅੰਦਰ ਵਿਨਿਮਰਤਾ ਆਉਣ ਲੱਗ ਪੈਂਦੀ ਹੈ ਕਿ ਮੈਂ ਤਾਂ ਕੁਝ ਵੀ ਨਹੀਂ। ਇਹ ਝੁਕਣਾ ਉਸਦਾ ਰਸਮ ਨਹੀਂ ਹੁੰਦਾ। ਇਹ ਝੁਕਣਾ ਉਸਦਾ ਸਮਾਜਿਕ ਨਹੀਂ ਹੁੰਦਾ। ਇਹ ਝੁਕਣਾ ਉਸਦਾ ਧਾਰਮਿਕ ਹੁੰਦਾ ਹੈ। ਉਹ ਜੋ ਉਸਨੂੰ ਗਿਆਨ ਮਿਲਿਆ ਹੈ। ਇਹ ਜਿਤਨਾ ਗਿਆਨ ਮਿਲਦਾ ਹੈ ਪ੍ਰਮਾਤਮਾ ਦਾ, ਉਨਾ ਹੀ ਮਨੁੱਖ ਨੂੰ ਬੋਧ ਹੁੰਦਾ ਹੈ ਆਪਣੇ ਅਗਿਆਨ ਦਾ। ਇਕ ਅਨੁਭਵੀ ਮਨੁੱਖ ਨੂੰ ਜਿੰਨਾ ਪ੍ਰਮਾਤਮਾ ਦਾ ਗਿਆਨ ਮਿਲਦਾ ਹੈ, ਉੱਨਾ ਹੀ ਆਪਣੇ ਆਪ ਨੂੰ ਅਗਿਆਨੀ ਮੰਨ ਲੈਂਦਾ ਹੈ। ਕਿਉਂ ? ਉਸਦਾ ਗਿਆਨ ਵੱਧਦਾ ਜਾ ਰਿਹਾ ਹੈ ਤੇ ਮਨੁੱਖ ਨੂੰ ਦਿੱਸ ਪੈਂਦਾ ਹੈ ਕਿ ਮੇਰੇ ਕੋਲ ਤਾਂ ਨਿਰੀ ਚਮਚ

ਹੈ, ਉਹ ਤਾਂ ਸਾਗਰ ਹੈ। ਆਪਣਾ ਛੋਟਾ-ਪਣ ਦਿਖਾਈ ਦੇਣ ਲੱਗ ਪੈਂਦਾ ਹੈ। ਕਦੋਂ ? ਜਦੋਂ ਪ੍ਰਮਾਤਮਾ ਦਾ ਵੱਡਾ-ਪਣ ਦਿਖਾਈ ਦੇਣ ਲੱਗ ਪੈਂਦਾ ਹੈ। ਆਪਣੀ ਤੁੱਸ਼ਟਤਾ ਦਿਖਾਈ ਦੇਣ ਲੱਗ ਪੈਂਦੀ ਹੈ ਜਦੋਂ ਪ੍ਰਮਾਤਮਾ ਦੀ ਮਹਾਨਤਾ ਦਿਖਾਈ ਦੇਣ ਲੱਗ ਪੈਂਦੀ ਹੈ। ਜਦੋਂ ਪ੍ਰਮਾਤਮਾ ਸਭ ਕੁਝ ਦਿਖਾਈ ਦੇਣ ਲੱਗ ਪੈਂਦਾ ਹੈ ਤਾਂ ਉਦੋਂ ਮਨੁੱਖ ਕਹਿੰਦਾ ਹੈ ਕਿ ਮੈਂ ਕੁਝ ਵੀ ਨਹੀਂ। ਨਿਰਮਾਣਤਾ ਦੀ ਮੂਰਤੀ ਹੋ ਜਾਂਦਾ ਹੈ। ਇਕ ਨੂੰ ਸੱਜਦਾ ਕਰੀ ਜਾਂਦਾ ਹੈ।

*ਜੋ ਦੀਸੈ ਗੁਰਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥*

(ਅੰਗ ੭੬੩)

ਧਰਮ ਨੇ ਉਸਨੂੰ ਝੁੱਕਾ ਦਿੱਤਾ ਹੈ। ਜਿਵੇਂ ਫਲ ਲੱਗਦੇ ਹਨ ਤਾਂ ਦਰੱਖ਼ਤ ਝੁੱਕਦਾ ਹੈ। ਜਿਵੇਂ ਗਿਆਨ ਵੱਧਦਾ ਹੈ ਤਾਂ ਮਨੁੱਖ ਦੇ ਅੰਦਰ ਨਿਰਮਾਣਤਾ ਵੱਧਦੀ ਹੈ। ਜਿਵੇਂ ਜਿਵੇਂ ਪ੍ਰਮਾਤਮਾ ਦਾ ਗਿਆਨ ਵੱਧਦਾ ਹੈ, ਤਿਵੇਂ ਤਿਵੇਂ ਆਪਣਾ ਅਗਿਆਨ ਵੱਧਦਾ ਹੈ। ਇਕ ਦਿਨ ਜਦੋਂ ਮਨੁੱਖ ਨਾ-ਕੁਝ ਹੋ ਜਾਂਦਾ ਹੈ, ਫਿਰ ਉਹ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ।

ਤੀਜਾ, ਚੌਥਾ ਤੇ ਪੰਜਵਾਂ ਇਹ ਪੰਜ ਖੰਡ ਵੀ ਹਨ ਅਤੇ ਪੰਜ ਬਾਣੀਆਂ ਵੀ ਹਨ। ਜਪੁ ਜਾਪ ਬਣ ਜਾਂਦਾ ਹੈ, ਜਾਪ ਬੈਰਾਗ ਬਣ ਜਾਂਦਾ ਹੈ, ਬੈਰਾਗ ਅਰਦਾਸ ਬਣ ਜਾਂਦਾ ਹੈ ਅਤੇ ਜਦੋਂ ਬੈਰਾਗ ਅਰਦਾਸ ਬਣ ਗਈ ਹੈ ਤਾਂ ਜੋ ਪ੍ਰਗਟ ਹੁੰਦਾ ਹੈ, ਉਹ ਆਨੰਦ ਹੈ। ਪੰਜਵੀਂ ਬਾਣੀ ਆਨੰਦ ਹੈ। ਦੁੱਖ ਦਾ ਜਨਮ ਪਾਪ ਕਰਕੇ ਹੈ। ਪਾਪ ਕਿਵੇਂ ਮਿੱਟੇਗਾ ? ਪੁੰਨ ਕਰਕੇ ਮਿੱਟੇਗਾ। ਜੀਵਨ ਭਰ ਮਨੁੱਖ ਦੁੱਖੀ ਰਹਿੰਦਾ ਹੈ, ਇਸਦਾ ਮਤਲਬ ਪਾਪ ਜੀਵਨ ਭਰ ਚੱਲਦੇ ਹਨ।

ਭਾਰਤ ਦੇ ਰਿਸ਼ੀ ਮੁਨੀ, ਅਵਤਾਰ ਤੇ ਗੁਰੂ ਕਹਿੰਦੇ ਹਨ ਜੇਕਰ ਪਾਪ ਤੋਂ ਦੁੱਖ ਪੈਦਾ ਹੁੰਦਾ ਹੈ ਤਾਂ ਮਨੁੱਖ ਪਾਪ ਕਰਦਾ ਹੀ ਕਿਉਂ ਹੈ। ਦੁੱਖ ਮਨੁੱਖ ਦੀ ਮੰਗ ਨਹੀਂ ਹੈ। ਦੁੱਖ ਮਨੁੱਖ ਦੀ ਲੋੜ ਵੀ ਨਹੀਂ ਹੈ। ਬਾਣੀ ਅਜਿਹਾ ਨਹੀਂ ਕਹਿੰਦੀ ਕਿ ਪਾਪ ਤੋਂ ਸੁੱਖ ਪੈਦਾ ਹੁੰਦਾ ਹੈ। ਪਾਪ ਇਕ ਫੁੱਲ ਦੀ ਤਰ੍ਹਾਂ ਹੈ, ਜਿਸਦੇ ਵਿਚੋਂ ਦੁੱਖ ਦਾ ਫਲ ਪੈਦਾ ਹੁੰਦਾ ਹੈ। ਪਾਪ ਬੀਜ ਦੀ ਤਰ੍ਹਾਂ ਨਹੀਂ ਹੈ। ਦੁੱਖ ਦਾ ਬੀਜ ਪਾਪ ਨਹੀਂ ਹੈ। ਜਿਵੇਂ ਇਕ ਬੀਜ ਫੁੱਲ ਤੱਕ ਪਹੁੰਚਿਆ ਹੈ ਤੇ ਫਿਰ ਫੁੱਲ ਵਿਚੋਂ ਫਲ ਨਿਕਲਿਆ ਹੈ। ਬੀਜ ਕੀ ਹੈ ? ਅਗਿਆਨ, ਨਾ-ਸਮਝੀ। ਇੰਨਾ ਪਤਾ ਚੱਲ ਜਾਏ ਕਿ ਇਹ ਜ਼ਹਿਰ ਹੈ, ਮਨੁੱਖ ਨਹੀਂ ਪੀਂਦਾ। ਬੱਚੇ ਨੂੰ ਅਜੇ ਨਹੀਂ ਪਤਾ ਕਿ ਅੱਗ ਹੱਥ ਜਲਾ ਦੇਵੇਗੀ।

*ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ॥*

(ਅੰਗ ੧੨੬੬)

ਉਹ ਸੱਪ ਦੇ ਮੂੰਹ ਵਿਚ ਵੀ ਉਂਗਲ ਦਿੰਦਾ ਹੈ। ਉਹ ਅੱਗ ਵਿਚ ਵੀ ਹੱਥ ਪਾਉਂਦਾ ਹੈ, ਪਰ ਜਿਸ ਦਿਨ ਇਸਨੂੰ ਪਤਾ ਚੱਲ ਜਾਂਦਾ ਹੈ ਕਿ ਸੱਪ ਦੇ ਮੂੰਹ ਵਿਚ ਉਂਗਲ ਦਿੱਤੀ ਤਾਂ ਮੈਂ ਮਰ ਜਾਵਾਂਗਾ। ਜੇ ਅੱਗ ਦੇ ਵਿਚ ਮੈਂ ਹੱਥ ਪਾਇਆ ਤਾਂ ਹੱਥ ਸੜ ਜਾਵੇਗਾ। ਜਿਸ ਦਿਨ

ਉਸਨੂੰ ਗਿਆਨ ਹੋ ਜਾਂਦਾ ਹੈ ਫਿਰ ਉਹ ਅੱਗ ਵਿਚ ਹੱਥ ਨਹੀਂ ਪਾਉਂਦਾ। ਇਹ ਗਿਆਨ ਤਾਂ ਉਸਨੂੰ ਮਿਲ ਜਾਂਦਾ ਹੈ ਕਿ ਜ਼ਹਿਰ ਹੈ, ਨਹੀਂ ਪੀਣਾ। ਇਹ ਸੱਪ ਹੈ, ਇਸਦੇ ਮੂੰਹ ਵਿਚ ਉਂਗਲ ਨਹੀਂ ਦੇਣੀ। ਇਹ ਅੱਗ ਹੈ, ਮੈਂ ਹੱਥ ਨਹੀਂ ਪਾਉਣਾ ਸੜ ਜਾਂਦਾ ਹੈ, ਪਰ ਇਹ ਨਹੀਂ ਪਤਾ ਚੱਲਦਾ ਕਿ ਇਹ ਪਾਪ ਹੈ, ਇਸ ਤੋਂ ਦੁੱਖ ਪੈਦਾ ਹੁੰਦਾ ਹੈ।

ਪਾਪ ਮਨੁੱਖ ਕਰਦਾ ਹੈ। ਜ਼ਹਿਰ ਮਨੁੱਖ ਪੀਂਦਾ ਹੈ ਨਾ-ਸਮਝੀ ਕਰਕੇ। ਅੱਗ ਵਿਚ ਹੱਥ ਪਾਉਂਦਾ ਹੈ ਅਗਿਆਨ ਕਰਕੇ। ਪਾਪ ਵੀ ਅੱਗ ਹੈ, ਪਾਪ ਵੀ ਜ਼ਹਿਰ ਹੈ, ਇਹ ਪਤਾ ਨਹੀਂ ਚੱਲਦਾ, ਬਲਕਿ ਪਾਪ ਕਰਦਿਆਂ ਰੱਸ ਆਉਂਦਾ ਹੈ ਜੇਕਰ ਪਾਪ ਕਰਦਿਆਂ ਸਫਲਤਾ ਮਿਲ ਗਈ। ਪਰ ਇਹ ਖ਼ੁਸ਼ੀ ਇੰਝ ਹੈ ਜਿਵੇਂ ਮਿਠਾ ਕਰਕੇ ਖਾਇਆ, ਕੌੜਾ ਉਪਜਿਆ। ਫਿਰ ਪਾਪ ਤਾਂ ਅੱਜ ਕੀਤਾ ਸੀ, ਪਾਪ ਦਾ ਬੀਜ ਤਾਂ ਅੱਜ ਬੋਇਆ ਸੀ ਤੇ ਫੱਲ ਕਿਤੇ ਮਹੀਨਾ, ਸਾਲ, ਦੋ ਸਾਲ ਬਾਅਦ ਫਲੀਭੂਤ ਹੋਇਆ ਤੇ ਵਿਚਕਾਰ ਗੈਪ ਹੈ ਬੀਜ ਬੋਣ ਦਾ ਤੇ ਫਲ ਤੱਕ ਪਹੁੰਚਣ ਦਾ ਤਾਂ ਬੰਦੇ ਨੂੰ ਪਤਾ ਹੀ ਨਹੀਂ ਚੱਲਦਾ ਕਿ ਇਹ ਦੁੱਖ ਕਿਉਂ ਹੈ। ਫਿਰ ਇਹ ਪ੍ਰਮਾਤਮਾ ਨੂੰ ਦੋਸ਼ੀ ਠਹਿਰਾਉਂਦਾ ਹੈ ਕਿ ਮੇਰੇ ਕੋਲ ਦੁੱਖ ਹੈ। ਜੇਕਰ ਦੁੱਖ ਹੈ ਤਾਂ ਫਿਰ ਤੂੰ ਬੀਜ ਕਿਉਂ ਬੋਇਆ ਹੈ। ਪਰ ਮੈਂ ਦੁੱਖਾਂ ਦਾ ਬੀਜ ਕਿਉਂ ਬੋਇਆ ? ਅਗਿਆਨ ਕਰਕੇ।

ਮੁਹੰਮਦ ਸਾਹਿਬ ਕਹਿੰਦੇ ਹਨ ਕਿ ਦੁੱਖ ਪਾਪ ਤੋਂ ਪੈਦਾ ਹੁੰਦਾ ਹੈ। ਫਿਰ ਇਹ ਪਾਪ ਕਿਵੇਂ ਮਿੱਟੇਗਾ ? ਪੁੰਨ ਨਾਲ ਮਿੱਟ ਜਾਏਗਾ। ਇਸਨੂੰ ਗੁਰਬਾਣੀ ਨਹੀਂ ਮੰਨਦੀ। ਜੇਕਰ ਦੁੱਖ ਪਾਪ ਤੋਂ ਪੈਦਾ ਹੁੰਦਾ ਹੈ, ਫਿਰ ਮਨੁੱਖ ਪਾਪ ਕਰਦਾ ਹੀ ਕਿਉਂ ਹੈ। ਪਾਪ ਫੁੱਲ ਹੈ ਜਿਸ ਦੇ ਵਿਚੋਂ ਦੁੱਖ ਦਾ ਫਲ ਪੈਦਾ ਹੁੰਦਾ ਹੈ। ਦੁੱਖ ਦਾ ਬੀਜ ਅਗਿਆਨ। ਇਹ ਕਿਵੇਂ ਮਿੱਟੇਗਾ ? ਗਿਆਨ ਨਾਲ ਮਿੱਟੇਗਾ। ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇਗੀ ? ਧਿਆਨ ਨਾਲ ਹੋਵੇਗੀ। ਜਿਵੇਂ-ਜਿਵੇਂ ਧਿਆਨ ਪ੍ਰਮਾਤਮਾ ਵਿਚ ਜੁੜਦਾ ਹੈ, ਯਾਦ ਪ੍ਰਮਾਤਮਾ ਵਿਚ ਜੁੜਦੀ ਹੈ, ਆਪਣੀ ਯਾਦ ਭੁੱਲਦੀ ਹੈ, ਆਪਣੇ ਤੋਂ ਧਿਆਨ ਹੱਟਦਾ ਹੈ। ਜਿਵੇਂ-ਜਿਵੇਂ ਪ੍ਰਮਾਤਮਾ ਵਿਚ ਧਿਆਨ ਗਹਿਰਾ ਹੁੰਦਾ ਹੈ, ਗਿਆਨ ਮਿਲਦਾ ਹੈ, ਉਵੇਂ-ਉਵੇਂ ਆਪਣੀ ਯਾਦ ਮਿੱਟਦੀ ਜਾ ਰਹੀ ਹੈ, ਆਪਣੇ ਤੋਂ ਧਿਆਨ ਹੱਟਦਾ ਜਾ ਰਿਹਾ ਹੈ। ਜਿਸ ਦਿਨ ਧਿਆਨ ਸਿਖ਼ਰ 'ਤੇ ਪਹੁੰਚ ਜਾਂਦਾ ਹੈ, ਆਪਣਾ ਧਿਆਨ ਤਾਂ ਬਿਲਕੁਲ ਹੱਟ ਜਾਂਦਾ ਹੈ। ਫਿਰ ਕੀ ਹੁੰਦਾ ਹੈ ? ਆਪਣੇ ਵਿਚ ਤਾਂ ਦੁੱਖ ਸਨ, ਉਹ ਦੁੱਖ ਯਾਦ ਨਹੀਂ ਰਹਿੰਦੇ। ਆਪਣੇ ਵਿਚ ਤਾਂ ਚਿੰਤਾਵਾਂ ਸਨ, ਉਹ ਚਿੰਤਾਵਾਂ ਯਾਦ ਨਹੀਂ ਰਹਿੰਦੀਆਂ। ਪ੍ਰਮਾਤਮਾ ਦਾ ਧਿਆਨ ਸਭ ਕੁਝ ਤੋਂ ਧਿਆਨ ਹਟਾ ਦਿੰਦਾ ਹੈ। ਬਾਬਾ ਜੀ ਕਹਿੰਦੇ ਹਨ-

*ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ॥*

(ਅੰਗ ੪੩)

ਉਸ ਇਕ ਵਿਚ ਸ਼ਕਤੀ ਇੰਨੀ ਹੈ ਜੇਕਰ ਇਹ ਇਕ ਯਾਦ ਆ ਜਾਏ ਤਾਂ ਸਾਰੀਆਂ ਗੱਲਾਂ ਉਥੇ ਹੀ ਭੁੱਲ ਜਾਂਦਾ ਹੈ। ਉਹ ਇਕ ਦੀ ਯਾਦ ਵਿਚ ਇੰਨਾ ਆਨੰਦ ਹੈ, ਇੰਨਾ ਰੱਸ

ਹੈ, ਇੰਨਾ ਖੇੜਾ ਹੈ ਕਿ ਆਪਣੀ ਯਾਦ ਭੁੱਲ ਜਾਂਦੀ ਹੈ। ਹੁਣ ਭਾਵੇਂ ਕੋਈ ਬੰਦ-ਬੰਦ ਕੱਟਦਾ ਪਿਆ ਹੈ, ਆਪਣੀ ਯਾਦ ਹੀ ਕੋਈ ਨਹੀਂ। ਯਾਦ ਵਿਚ ਤਾਂ ਪ੍ਰਮਾਤਮਾ ਹੈ। ਹੁਣ ਭਾਵੇਂ ਕੋਈ ਸੂਲੀ 'ਤੇ ਚੜ੍ਹਾ ਰਿਹਾ ਹੈ, ਆਪਣੇ ਵਿਚ ਤਾਂ ਧਿਆਨ ਨਹੀਂ, ਧਿਆਨ ਤਾਂ ਪ੍ਰਮਾਤਮਾ ਵਿਚ ਹੈ।

ਆਮ ਬੰਦੇ ਸ਼ੱਕ ਵਿਚ ਰਹਿ ਜਾਂਦੇ ਹਨ ਕਿ ਸੂਲੀ 'ਤੇ ਚੜ੍ਹਿਆ ਹੋਇਆ ਕੋਈ ਆਨੰਦ ਵਿਚ ਕਿਵੇਂ ਹੈ ? ਤੱਤੀ ਤੱਵੀ 'ਤੇ ਬੈਠਿਆ ਹੋਇਆ ਕੋਈ ਰੱਸ ਵਿਚ ਕਿਵੇਂ ਹੈ ? ਕੋਈ ਤੱਤੀ ਤਵੀ 'ਤੇ ਬੈਠਿਆ ਹੋਇਆ ਵੀ ਪੂਰਨ ਆਨੰਦ ਵਿਚ ਹੈ ਅਤੇ ਕੋਈ ਫੁੱਲਾਂ ਦੀ ਸੇਜ 'ਤੇ ਵੀ ਤੜਪਦਾ ਪਿਆ ਹੈ। ਕੋਈ ਸੂਲੀ 'ਤੇ ਟੰਗਿਆ ਹੋਇਆ ਵੀ ਪੂਰਨ ਆਨੰਦ ਵਿਚ ਹੈ ਅਤੇ ਕੋਈ ਮਖ਼ਮਲੀ ਗੱਦਿਆਂ ਉੱਤੇ ਬੈਠਾ ਵੀ ਸੜਦਾ ਪਿਆ ਹੈ। ਜਿਸ ਦਾ ਧਿਆਨ ਆਪਣੇ ਵਿਚ ਹੈ ਤਾਂ ਆਪਣੇ ਵਿਚ ਤਾਂ ਚਿੰਤਾ ਹੈ, ਆਪਣੇ ਵਿਚ ਤਾਂ ਦੁੱਖ ਹੈ, ਆਪਣੇ ਵਿਚ ਤਾਂ ਮੌਤ ਹੈ, ਆਪਣੇ ਵਿਚ ਤਾਂ ਰੋਗ ਹੈ। ਜੋ ਪ੍ਰਮਾਤਮਾ ਦੀ ਯਾਦ ਵਿਚ ਬੈਠਾ ਹੈ, ਬੜੇ ਆਨੰਦ ਵਿਚ ਬੈਠਾ ਹੈ, ਭਾਵੇਂ ਤੱਤੀ-ਤਵੀ 'ਤੇ ਕਿਉਂ ਨਾ ਬੈਠਾ ਹੋਵੇ। ਇਸੇ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ-

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥



(ਅੰਗ ੭੦੭)

ਕੁਝ ਬੜੇ ਬੜੇ ਦਾਰਸ਼ਨਿਕ ਲੋਕਾਂ ਨੇ ਲਿਖਿਆ ਹੈ ਕਿ ਹੈਰਾਨ ਹੋ ਜਾਂਦੇ ਹਾਂ ਕਿ ਇਕ ਝੁੱਗੀ ਵਿਚ ਬੈਠਾ ਇੰਨੇ ਆਨੰਦ ਵਿਚ, ਇਕ ਪਾਟੇ ਹੋਏ ਕੱਪੜਿਆਂ ਵਿਚ ਬੈਠਾ ਇੰਨੇ ਆਨੰਦ ਵਿਚ। ਦਰਅਸਲ ਉਹ ਆਪਣੀ ਯਾਦ ਵਿਚ ਨਹੀਂ ਬੈਠਾ, ਯਾਦ ਪ੍ਰਮਾਤਮਾ ਦੀ ਹੈ। ਜਦੋਂ ਪ੍ਰਮਾਤਮਾ ਵਿਚ ਧਿਆਨ ਹੈ ਤਾਂ ਗਿਆਨ ਵੀ ਪ੍ਰਮਾਤਮਾ ਦਾ ਹੈ। ਮਾਂ ਜਦੋਂ ਕਬੀਰ ਨੂੰ ਕਹਿੰਦੀ ਹੈ ਤੂੰ ਬਹੁਤ ਥੋੜਾ ਕੰਮ ਕਰਦਾ ਹੈਂ, ਇਸ ਦੇ ਨਾਲ ਥੋੜ੍ਹੇ ਪੈਸੇ ਆਉਂਦੇ ਹਨ, ਜ਼ਿਆਦਾ ਕੰਮ ਕਰਿਆ ਕਰ। ਕਬੀਰ ਕਹਿੰਦੇ ਹਨ, ਮਾਂ ! ਅਜੇ ਮੇਰਾ ਧਿਆਨ ਅਜਿਹਾ ਪੱਕਾ ਨਹੀਂ ਹੈ ਕਿ ਕੰਮ ਕਰਦਿਆਂ ਹੋਇਆਂ ਮੈਂ ਆਪਣੇ ਧਿਆਨ ਨੂੰ ਪ੍ਰਮਾਤਮਾ ਵਿਚ ਜੋੜ ਸਕਾਂ। ਅਜੇ ਮੇਰੀ ਮੱਤ ਪੱਕੀ ਨਹੀਂ ਹੈ। ਜਦੋਂ ਮੈਂ ਕੱਪੜਾ ਬੁੰਨਦਾ ਹਾਂ ਤਾਂ ਧਿਆਨ ਮੇਰਾ ਇਸਦੇ ਵਿਚ ਜੁੜ ਜਾਂਦਾ ਹੈ। ਧਿਆਨ ਪ੍ਰਮਾਤਮਾ ਤੋਂ ਹੱਟ ਜਾਂਦਾ ਹੈ। ਜਿੰਨਾ ਧਿਆਨ ਆਪਣੇ ਵਿਚ ਗਹਿਰਾ ਹੋਵੇਗਾ ਉਹ ਮਨੁੱਖ ਉੱਨਾ ਹੀ ਚਿੰਤਾਤੁਰ ਹੋਵੇਗਾ। ਕਿਉਂ ? ਸਾਗਰ ਲਹਿਰਾਂ ਤੋਂ ਬਿਨਾਂ ਹੁੰਦਾ ਹੀ ਨਹੀਂ, ਸੰਸਾਰ ਚਿੰਤਾਵਾਂ ਤੋਂ ਬਿਨਾਂ ਹੁੰਦਾ ਹੀ ਨਹੀਂ। ਆਪਣੀ ਯਾਦ ਵਿਚ ਪ੍ਰੇਸ਼ਾਨੀ ਹੀ ਪ੍ਰੇਸ਼ਾਨੀ ਹੈ। ਜਿਵੇਂ ਕੋਈ ਧਿਆਨ ਸ਼ਬਦ ਵਿਚ ਜੋੜਦਾ ਹੈ। ਸ਼ਬਦ ਦੀ ਧੁੰਨ ਵਿਚ ਧਿਆਨ ਜੋੜਦਾ ਹੈ। ਜਿਵੇਂ-ਜਿਵੇਂ ਧਿਆਨ ਪ੍ਰਮਾਤਮਾ ਵਿਚ ਜੁੜੇਗਾ, ਤਿਵੇਂ ਤਿਵੇਂ ਧਿਆਨ ਆਪਣੇ ਤੋਂ ਹੱਟੇਗਾ।

ਪ੍ਰਮਾਤਮਾ ਆਨੰਦ ਸਰੂਪ ਹੈ। ਫਿਰ ਆਨੰਦ ਤਾਂ ਬਣ ਜਾਂਦਾ ਹੈ, ਦੁੱਖ ਨਹੀਂ। ਜਿੰਨਾ

ਮਨੁੱਖ ਆਪਣਾ ਧਿਆਨ ਪ੍ਰਮਾਤਮਾ ਵਿਚ ਜੋੜਦਾ ਹੈ, ਉੱਨਾ ਪ੍ਰਮਾਤਮਾ ਤਾਂ ਪ੍ਰਗਟ ਹੋਈ ਜਾਂਦਾ ਹੈ ਤੇ ਮਨੁੱਖ ਮਿੱਟਦਾ ਜਾ ਰਿਹਾ ਹੈ। 99% ਮਨੁੱਖ ਪ੍ਰਮਾਤਮਾ ਦੇ ਮਾਰਗ 'ਤੇ ਚੱਲਦਾ ਹੈ ਦੁੱਖ ਦੀ ਚੋਟ ਕਰਕੇ।

ਮਹਾਤਮਾ ਬੁੱਧ ਨੂੰ ਕੋਈ ਦੁੱਖ ਦੀ ਚੋਟ ਤਾਂ ਨਹੀਂ ਲੱਗੀ। ਦੁੱਖ ਦੀ ਚੋਟ ਤਾਂ ਕਿਸੇ ਹੋਰ ਨੂੰ ਲੱਗੀ ਸੀ। ਬੀਮਾਰ ਕੋਈ ਹੋਰ ਸੀ। ਦੇਖਿਆ ਤੇ ਚੋਟ ਖਾ ਗਏ। ਬੁੱਢਾ ਤਾਂ ਕੋਈ ਹੋਰ ਹੋਇਆ ਸੀ, ਇਹ ਤਾਂ ਜਵਾਨ ਸੀ। ਮਰਿਆ ਤਾਂ ਕੋਈ ਹੋਰ ਸੀ, ਮੁਰਦੇ ਨੂੰ ਦੇਖਕੇ ਚੋਟ ਖਾ ਗਿਆ। ਅਜਿਹੇ ਮਨੁੱਖ ਨੂੰ ਕਹਿੰਦੇ ਹਨ, ਇਸਦੇ ਅੰਦਰ ਸੰਵੇਦਨਾ ਬਹੁਤ ਜ਼ਿਆਦਾ ਹੈ। ਬੁੱਢੇ ਨੂੰ ਦੇਖਕੇ ਆਪਣਾ ਬੁਢੇਪਾ ਦਿਖਾਈ ਦੇ ਜਾਏ, ਇਸਨੂੰ ਸੰਸਕ੍ਰਿਤ ਵਿਚ ਕਹਿੰਦੇ ਹਨ ਕਿ ਇਸਦੇ ਵਿਚ ਸੰਵੇਦਨਾ ਬਹੁਤ ਜ਼ਿਆਦਾ ਹੈ। ਮੁਰਦੇ ਨੂੰ ਦੇਖਕੇ ਆਪਣਾ ਮਰਨਾ ਦਿਖਾਈ ਦੇ ਜਾਣਾ, ਕਹਿੰਦੇ ਹਨ ਇਸਦੇ ਵਿਚ ਸੰਵੇਦਨਾ ਬਹੁਤ ਜ਼ਿਆਦਾ ਹੈ। ਦੂਜੇ ਨੂੰ ਦੁੱਖੀ ਬੇਚੈਨ ਦੇਖਕੇ ਖ਼ੁਦ ਦੁੱਖੀ ਹੋ ਜਾਣਾ, ਇਸਨੂੰ ਕਹਿੰਦੇ ਹਨ ਸੰਵੇਦਨਾ। ਕਿਸੇ ਦੀ ਮੌਤ ਚੋਟ ਨਹੀਂ ਕਰੇਗੀ ਜਿੰਨੀ ਦੇਰ ਤੱਕ ਆਪਣੀ ਮੌਤ ਨਾ ਦਿਖਾਈ ਦੇ ਜਾਏ। ਦੁੱਖ ਦੀ ਚੋਟ ਖਾ ਕੇ 99% ਮਨੁੱਖ ਪ੍ਰਮਾਤਮਾ ਦੇ ਮਾਰਗ 'ਤੇ ਚੱਲਦੇ ਹਨ। ਜ਼ਬਾਨ ਤੋਂ ਨਿਕਲਦਾ ਹੈ ਵਾਹਿਗੁਰੂ। 1% ਕੋਈ ਪੂਰਬਲੇ ਸੰਸਕਾਰ ਹਨ। ਤਪੱਸਿਆ ਹੈ। ਇਹ ਸ਼ਬਦ ਤੋਂ ਚੋਟ ਖਾ ਜਾਂਦੇ ਹਨ।



ਸਤਿਸੰਗ ਇਹਨਾਂ ਨੂੰ ਲਾਭ ਦਿੰਦਾ ਹੈ। ਭਾਰਤ ਵਿਚ ਇਹਨਾਂ 20-25 ਸਾਲਾਂ ਵਿਚ ਧੂੰਆ-ਧਾਰ ਗੁਰਮਤਿ ਸਮਾਗਮ ਹੋਏ ਹਨ ਅਤੇ ਮੈਂ ਲੱਖਾਂ ਦੀ ਭੀੜ ਦੇਖਦਾ ਹਾਂ। ਮਨੁੱਖ ਤਾਂ ਉਹੋ ਜਿਹਾ ਹੀ ਹੈ। ਇਕ ਉਰਦੂ ਦਾ ਸ਼ਾਇਰ ਇੰਝ ਵੀ ਕਹਿੰਦਾ ਹੈ-

ਹਜ਼ਾਰੋਂ ਖ਼ਿਜ਼ਰ ਪੈਦਾ ਕਰ ਚੁੱਕੀ ਹੈ ਨਸਲ ਆਦਮ ਕੀ
ਯਹ ਸਭ ਤਸਲੀਮ ਹੈ, ਲੇਕਿਨ ਆਦਮੀ ਅਬ ਤੱਕ ਭਟਕਤਾ ਹੈ।

ਕਹਿੰਦਾ ਹੈ ਕਿ ਹਜ਼ਾਰਾਂ ਅਵਤਾਰ ਸੰਸਾਰ ਵਿਚ ਆ ਚੁੱਕੇ ਹਨ ਮਨੁੱਖ ਨੂੰ ਸੁਧਾਰਣ ਲਈ, ਪਰ ਮਨੁੱਖ ਤਾਂ ਅੱਜ ਵੀ ਨਹੀਂ ਸੁਧਰਿਆ। ਕਵੀ ਗਿਰਧਰ ਰਾਏ ਕਿਹਾ ਕਰਦੇ ਸਨ, ਪ੍ਰਭੂ ! ਜੇ ਤੂੰ ਦੁੱਖ ਨਾ ਬਣਾਉਂਦਾ ਤਾਂ ਤੂੰ ਮੈਨੂੰ ਮਿਲਣਾ ਨਹੀਂ ਸੀ। ਕਵੀ ਧਨੀ ਰਾਮ ਵੀ ਕਹਿੰਦੇ ਹਨ-

*ਬਲਿਹਾਰੀ ਇਸ ਦੁਖ ਤੋਂ ਜੋ ਤਨ ਪਰ ਨਾਮ ਜਪਾਇਆ।*

ਮੈਂ ਸਦਕੇ ਜਾਂਦਾ ਹਾਂ ਕਿ ਦੁੱਖ ਤੋਂ ਜਿਸਨੇ ਮੇਰੀ ਜ਼ਬਾਨ ਤੋਂ ਬਾਰ-ਬਾਰ ਪ੍ਰਮਾਤਮਾ ਦਾ ਨਾਮ ਜਪਾਇਆ। ਅਵਤਾਰ ਸਿਰਫ਼ 1% ਦੇ ਲਈ ਹੀ ਹੁੰਦੇ ਹਨ, ਬਾਕੀਆਂ ਲਈ ਤਾਂ ਦੁੱਖ ਹੀ ਹਨ। ਜੇਕਰ ਅਵਤਾਰ ਨਾ ਹੋਣ ਤਾਂ ਉਹ ਜਿਹੜਾ 1% ਨੂੰ ਲਾਭ ਮਿਲਣਾ ਸੀ, ਉਹ ਵੀ ਨਹੀਂ ਮਿਲੇਗਾ। ਕਹਿੰਦੇ ਹਨ, ਜਦੋਂ ਦੁੱਖ ਬਹੁਤ ਹੀ ਦੁੱਖੀ ਕਰ ਦੇਵੇ ਤਾਂ-

*ਖ਼ੁਆਰ ਹੋਏ ਸਭ ਮਿਲੇਂਗੇ ਬਚੇ ਸਰਨ ਜੋ ਹੋਏ।*

ਸੱਤ ਸਾਲ ਤਰ੍ਹਾਂ ਤਰ੍ਹਾਂ ਖ਼ੁਆਰੀ ਤੋਂ ਬਾਅਦ ਰਸ਼ੀਆ ਵਿਚ ਵੀ ਚਰਚ ਖੁੱਲ੍ਹ ਗਏ, ਮਸਜਿਦਾਂ ਖੁੱਲ੍ਹ ਗਈਆਂ। ਇਸ ਖ਼ੁਆਰੀ ਨੇ ਮਨੁੱਖ ਨੂੰ ਮਜਬੂਰ ਕਰ ਦਿੱਤਾ ਕਿ ਖੋਲ੍ਹ ਮਸਜਿਦ ਦੇ ਦਰਵਾਜ਼ੇ, ਖੋਲ੍ਹ ਚਰਚ ਦੇ ਦਰਵਾਜ਼ੇ। ਫਿਰ ਨਿਮਾਜ਼ ਪੜ੍ਹ, ਫਿਰ ਪ੍ਰਾਰਥਨਾ ਕਰ।

ਮੈਂ ਅਰਜ਼ ਕਰਾਂ, ਪ੍ਰਕਿਰਤੀ ਨੂੰ, ਪਰਿਵਾਰ ਨੂੰ, ਪਦਾਰਥ ਨੂੰ ਆਪਣੇ ਅਨੁਕੂਲ ਕਰਕੇ ਮਨੁੱਖ ਸੁੱਖ ਲੈਂਦਾ ਹੈ। ਆਪਣੇ ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਕਰਕੇ ਮਨੁੱਖ ਆਨੰਦ ਲੈਂਦਾ ਹੈ। ਪ੍ਰਕਿਰਤੀ ਨੂੰ ਆਪਣੇ ਅਨੁਕੂਲ ਕਰਕੇ ਜੋ ਸੁੱਖ ਮਿਲਦਾ ਹੈ, ਇਸ ਤੋਂ ਭਰਮ ਹੋ ਜਾਂਦਾ ਹੈ ਕਿ ਪ੍ਰਮਾਤਮਾ ਨੂੰ ਵੀ ਮੈਂ ਆਪਣੇ ਅਨੁਕੂਲ ਕਰਾਂ। ਪ੍ਰਮਾਤਮਾ ਨੂੰ ਵੀ ਮੈਂ ਆਪਣੇ ਪਿੱਛੇ ਚਲਾਵਾਂ। ਨਹੀਂ, ਤੈਨੂੰ ਪਿੱਛੇ ਚੱਲਣਾ ਪਵੇਗਾ। ਤੈਨੂੰ ਸਤਿ ਦੇ ਪਿੱਛੇ ਚੱਲਣਾ ਪਵੇਗਾ, ਤੈਨੂੰ ਉਸਦੇ ਉਪਦੇਸ਼ ਦੇ ਪਿੱਛੇ ਚੱਲਣਾ ਪਵੇਗਾ। ਆਪਣੇ ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਕਰਨ ਦੀ ਸਾਧਨਾ ਧਿਆਨ ਪ੍ਰਮਾਤਮਾ ਦੇ ਅਨੁਕੂਲ ਹੋਵੇ, ਪ੍ਰਮਾਤਮਾ ਦੇ ਮਾਰਗ 'ਤੇ ਚੱਲੇ ਤਾਂ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ ਜਪੁ।

*ਜਪਹੁ ਤ ਏਕੋ ਨਾਮਾ॥*
*ਅਵਰਿ ਨਿਰਾਫਲ ਕਾਮਾ॥*

(ਅੰਗ ੭੨੮)



ਅੰਮ੍ਰਿਤ ਵੇਲੇ ਉੱਠ ਕੇ ਸੂਰਜ ਨਿਕਲਣ ਤੋਂ ਪਹਿਲਾਂ 20-25 ਮਿੰਟ ਜੋ ਵਾਹਿਗੁਰੂ ਵਾਹਿਗੁਰੂ ਮੰਤਰ ਦਾ ਉਚਾਰਨ ਕਰਦਾ ਹੈ, ਉਹ ਕੋਸ਼ਿਸ਼ ਕਰ ਰਿਹਾ ਹੈ ਆਪਣੇ ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਕਰਨ ਦੀ। ਇਹ ਜਪੁ ਇਕ ਦਿਨ ਜਾਪ ਬਣ ਜਾਏਗਾ ਜਦੋਂ ਧਿਆਨ ਅੱਗੇ ਚਲਾ ਗਿਆ। ਜਪੁ ਜਾਪ ਬਣ ਗਿਆ, ਪਹਿਚਾਣ, ਇਹ ਨਿਮਰਤਾ ਦੀ ਮੂਰਤੀ ਹੋ ਜਾਏਗਾ। ਜਿੰਨਾ ਮੈਂ ਛੋਟਾ ਹੁੰਦਾ ਜਾ ਰਿਹਾ ਹਾਂ, ਉੱਨਾ ਹੀ ਵੱਡਾ ਪ੍ਰਮਾਤਮਾ ਪ੍ਰਗਟ ਹੁੰਦਾ ਜਾ ਰਿਹਾ ਹੈ। ਮੈਂ ਇਕ ਦਿਨ ਪੂਰਾ ਮਿੱਟ ਜਾਵਾਂਗਾ ਤੇ ਪ੍ਰਮਾਤਮਾ ਪੂਰਾ ਪ੍ਰਗਟ ਹੋ ਜਾਏਗਾ। ਹਰ ਸੰਤ ਨੇ ਕਿਹਾ ਹੈ-

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥*

(ਅੰਗ ੧੩੭੫)

ਮੈਂ ਕੁਝ ਵੀ ਨਹੀਂ।

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*

(ਅੰਗ ੧੩੭੫)

ਧਿਆਨ ਸ਼ਬਦ ਦੇ ਨੇੜੇ ਚਲਾ ਗਿਆ। ਵਾਹਿਗੁਰੂ ਵਾਹਿਗੁਰੂ ਤਾਂ ਜਪੁ ਜਾਪ ਬਣ ਜਾਏਗਾ। ਇਹ ਮਨੁੱਖ ਨਿਮਰਤਾ ਦੀ ਮੂਰਤੀ ਬਣ ਜਾਏਗਾ। ਇਹ ਹਰ ਸਮੇਂ ਝੁੱਕਿਆ ਰਹੇਗਾ ਤੇ ਝੁੱਕਣ ਲਈ ਹਰ ਪਾਸੇ ਪ੍ਰਮਾਤਮਾ ਦਾ ਰੂਪ ਮੌਜੂਦ ਹੈ। ਸੂਰਜ ਦਿੱਸਦਾ ਹੈ, ਚੰਦਰਮਾ

ਦਿੱਸਦਾ ਹੈ।

*ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥*
*ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥*
*ਨਮੋ ਅੰਧਕਾਰੇ ਨਮੋ ਤੇਜ ਤੇਜੇ॥*
*ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ॥*

(ਜਾਪੁ ਸਾਹਿਬ)

ਚਾਰੇ ਪਾਸੇ ਉਸਦਾ ਪਸਾਰਾ ਹੈ-

*ਜੋ ਦੀਸੈ ਸੋ ਤੇਰਾ ਰੂਪੁ॥*
*ਗੁਣ ਨਿਧਾਨ ਗੋਵਿੰਦ ਅਨੂਪ॥*

(ਅੰਗ ੭੨੪)

ਅਜਿਹੇ ਮਨੁੱਖ ਦਾ ਪ੍ਰਮਾਤਮਾ ਕਿਸੇ ਇਕ ਕਮਰੇ ਵਿਚ ਨਹੀਂ ਹੋਵੇਗਾ। ਨੰਦ ਲਾਲ ਜੀ ਕਹਿੰਦੇ ਹਨ -



*ਬ੍ਰਾਹਮਣ ਮੁਸ਼ਤਾਕੇ ਬੁਤ*

ਬ੍ਰਾਹਮਣ ਆਸ਼ਿਕ ਹੈ ਤੇ ਦੇਖਣਾ ਚਾਹੁੰਦਾ ਹੈ ਮੰਦਿਰ ਵਿਚ ਪ੍ਰਮਾਤਮਾ ਨੂੰ।

*ਬ੍ਰਾਹਮਣ ਮੁਸ਼ਤਾਕੇ ਬੁਤ ਜ਼ਾਹਿਦ ਫਿਦਾਏ ਖਾਨਕਾ।*

ਜ਼ਾਹਿਦ ਭਾਵ ਮੌਲਵੀ, ਖਾਨਕਾ ਭਾਵ ਮਸਜਿਦ ਵਿਚ ਪ੍ਰਮਾਤਮਾ ਦੀ ਝਲਕ ਦੇਖਣਾ ਚਾਹੁੰਦਾ ਹੈ। ਹੁਣ ਭਾਈ ਸਾਹਿਬ ਆਪਣੀ ਗੱਲ ਕਰਦੇ ਹਨ-

*ਹਰ ਫ਼ਿਜ਼ਾ ਜਾਮੇ ਮੁਹਬਤ ਦੀਦਾਇਮ ਸਰ ਚਾਰ ਰਸ।*

ਮੈਂ ਤਾਂ ਜਿੱਧਰ ਦੇਖਦਾ ਹਾਂ ਉਸ ਤੋਂ ਬਿਨਾਂ ਹੋਰ ਕੋਈ ਨਹੀਂ। ਪ੍ਰਮਾਤਮਾ ਸਾਡੇ ਸਾਰਿਆਂ 'ਤੇ ਰਹਿਮਤ ਕਰੇ, ਅਸੀਂ ਆਪਣੇ ਮਨ ਨੂੰ ਪ੍ਰਮਾਤਮਾ ਦੇ ਅਨੁਕੂਲ ਬਣਾ ਸਕੀਏ ਤਾਂ ਜੋ ਸਾਨੂੰ ਆਨੰਦ ਪ੍ਰਾਪਤ ਹੋ ਸਕੇ, ਜੋ ਸਦੀਵੀ ਕਾਲ ਲਈ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥



# ਤੀਨ ਅਵਸਥਾ

ਸਤਿਕਾਰ ਯੋਗ ਸਾਧ ਸੰਗਤ ਜੀ ! ਸਤਿਗੁਰੂ ਮਹਾਰਾਜ ਜੀ ਦੀ ਫਤਿਹ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਕਹਿੰਦੇ ਹਨ 90% ਮਨੁੱਖ ਆਪਣੇ ਬੋਲਾਂ ਰਾਹੀਂ ਪ੍ਰਗਟ ਹੁੰਦਾ ਹੈ। ਦੇਖਣ ਵਾਲੇ ਨੂੰ ਕੁਝ ਵੀ ਪਤਾ ਨਹੀਂ ਲੱਗਦਾ ਕਿ ਇਹ ਮਨੁੱਖ ਰਜੋ-ਗੁਣੀ ਹੈ, ਤਮੋ-ਗੁਣੀ ਹੈ ਕਿ ਸਤੋ-ਗੁਣੀ ਹੈ। ਪੰਜ-ਦੱਸ ਦਿਨ ਉਸਦੀ ਸੰਗਤ ਕਰੀਏ, ਉਸਦੇ ਬੋਲ ਦੱਸ ਦੇਣਗੇ ਕਿ ਉਹ ਤਮੋ-ਗੁਣੀ ਹੈ, ਉਸਦੀ ਗੁਫ਼ਤਗੂ ਦੱਸ ਦੇਵੇਗੀ ਕਿ ਰਜੋ-ਗੁਣੀ ਹੈ, ਉਸਦੀ ਤਰਜ਼ੇ-ਬਿਆਨੀ ਦੱਸ ਦੇਵੇਗੀ ਕਿ ਸਤੋ-ਗੁਣੀ ਹੈ। ਦੇਖਕੇ ਸਿਰਫ਼ ਇੰਨਾ ਪਤਾ ਲੱਗਦਾ ਹੈ ਕਿ ਬੱਚਾ ਹੈ, ਜਵਾਨ ਹੈ, ਬੁੱਢਾ ਹੈ। ਦੇਖਕੇ ਸਿਰਫ਼ ਇੰਨਾ ਪਤਾ ਲੱਗਾ ਹੈ ਕਿ ਗੋਰਾ ਹੈ, ਕਾਲਾ ਹੈ। ਦੇਖ ਕੇ ਇੰਨਾ ਪਤਾ ਲੱਗਾ ਹੈ ਕਿ ਇਸਤਰੀ ਹੈ ਕਿ ਪੁਰਖ ਹੈ। ਦੱਸ-ਵੀਹ ਦਿਨ ਉਸਦੀ ਸੰਗਤ ਕਰਨ ਨਾਲ ਪਤਾ ਚੱਲ ਜਾਵੇਗਾ ਧਾਰਮਿਕ ਹੈ ਕਿ ਅਧਾਰਮਿਕ, ਮੂਰਖ ਹੈ ਕਿ ਸਿਆਣਾ, ਦੂਰ-ਦਰਿਸ਼ਟ ਹੈ ਕਿ ਕਮ-ਨਜ਼ਰ ਹੈ, ਜਲਦਬਾਜ਼ ਹੈ ਜਾਂ ਸ਼ਾਂਤਮਈ ਹੈ, ਕ੍ਰੋਧੀ ਹੈ ਜਾਂ ਹਲੀਮ ਹੈ।

ਅਸੀਂ ਖ਼ੁਸ਼ਕਿਸਮਤ ਹਾਂ ਕਿ ਸਾਡੇ ਕੋਲ ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬੋਲ ਹਨ। ਕਹਿੰਦੇ ਹਨ ਕਿਸੇ ਵੀ ਮਹਾਂਪੁਰਸ਼ ਦੇ ਜੀਵਨ ਨੂੰ ਪਰਖਣਾ ਹੈ, ਸਮਝਣਾ ਹੈ, ਜਾਂਚਣਾ ਹੈ ਤਾਂ ਪਹਿਲਾ ਪਹਿਲੂ ਇਹ ਹੈ ਕਿ ਉਸਦੇ ਬੋਲ ਕੀ ਹਨ। ਜਗਤ ਦੇ ਪ੍ਰਤੀ ਉਸਦਾ ਸੰਦੇਸ਼ ਤੇ ਉਪਦੇਸ਼ ਕੀ ਹੈ।

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*
*ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥*

(ਅੰਗ ੧੪੨੮)

ਜੀਵਨ ਸਾਡਾ ਤਿੰਨ ਪੜਾਵਾਂ ਤੋਂ ਲੰਘਦਾ ਹੈ - ਬਚਪਨ, ਜਵਾਨੀ, ਬੁਢੇਪਾ। ਬੱਚੇ ਦੀਆਂ ਆਪਣੀਆਂ ਲੋੜਾਂ ਹਨ, ਜਵਾਨ ਦੀਆਂ ਆਪਣੀਆਂ ਲੋੜਾਂ ਹਨ, ਬਜ਼ੁਰਗ ਦੀਆਂ ਆਪਣੀਆਂ ਲੋੜਾਂ ਹਨ। ਬੱਚੇ ਨੂੰ ਵੀ ਭੋਜਨ ਚਾਹੀਦਾ ਹੈ, ਜਵਾਨ ਨੂੰ ਵੀ ਭੋਜਨ ਚਾਹੀਦਾ

ਹੈ। ਗੁਰੂ ਤੇਗ ਬਹਾਦਰ ਸਾਹਿਬ ਜੀ ਕਹਿੰਦੇ ਹਨ ਕਿ ਬੱਚੇ ਨੂੰ ਵੀ ਭਜਨ ਚਾਹੀਦਾ ਹੈ, ਜਵਾਨ ਨੂੰ ਵੀ ਭਜਨ ਚਾਹੀਦਾ ਹੈ ਤੇ ਬੁੱਢੇ ਨੂੰ ਵੀ ਭਜਨ ਚਾਹੀਦਾ ਹੈ। ਭੋਜਨ ਨਾ ਮਿਲਿਆ ਤਾਂ ਤਨ ਮਰੇਗਾ, ਭਜਨ ਨਾ ਕੀਤਾ ਤਾਂ ਮਨੁੱਖਤਾ ਮਰੇਗੀ, ਇਨਸਾਨੀਅਤ ਮਰੇਗੀ। ਮਨੁੱਖ ਤਾਂ ਜ਼ਿੰਦਾ ਰਹੇਗਾ, ਪਰ ਉਸਦੇ ਅੰਦਰ ਮਨੁੱਖਤਾ ਨਹੀਂ ਹੋਵੇਗੀ।

ਜ਼ਿਆਦਾਤਰ ਮਨੁੱਖ ਮਨੁੱਖ ਨਹੀਂ ਹਨ। ਪ੍ਰਕਿਰਤੀ ਨੇ ਉਹਨਾਂ ਦੇ ਤਨ ਨੂੰ ਸਵਾਰ ਦਿੱਤਾ ਹੈ, ਮਨੁੱਖ ਦਿਖਾਈ ਦੇ ਰਹੇ ਹਨ, ਪਰ ਮਨੁੱਖ ਨਹੀਂ। ਕੁਝ ਪਸ਼ੂ ਪਸ਼ੂ ਦਿਖਾਈ ਦੇ ਰਹੇ ਹਨ, ਪਰ ਪਸ਼ੂ ਨਹੀਂ ਹਨ, ਉਹਨਾਂ ਵਿਚ ਵੀ ਕੁਝ ਮਨੁੱਖ ਹਨ ਜਿਨ੍ਹਾਂ ਦਾ ਮਨ ਕੰਮ ਕਰਨ ਲੱਗ ਪਿਆ ਹੈ।

ਇਕ ਕਥਾ ਧੰਨ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਆਪਣੇ ਸ਼ਬਦਾਂ ਵਿਚ ਬਾਰ ਬਾਰ ਦੁਹਰਾਉਂਦੇ ਹਨ।

*ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥*
*ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥*

(ਅੰਗ ੬੩੨)



ਇਹ ਕਥਾ ਇਕ ਹਾਥੀ ਲਈ ਹੈ। ਜਿਵੇਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਆਪ ਨੂੰ ਪਿਛਲੇ ਜਨਮ ਵਿਚ ਹੇਮਕੁੰਟ ਦਾ ਤਪੀਸ਼ਵਰ ਦੱਸਿਆ ਹੈ ਤਿਵੇਂ ਮਹਾਤਮਾ ਬੁੱਧ ਨੇ ਆਪਣੀ ਪਿਛਲੀ ਜੀਵਨ ਦੀ ਕਥਾ ਵਿਚ ਆਪਣੇ ਆਪ ਨੂੰ ਬਿਹਾਰ ਦਾ ਹਾਥੀ ਦੱਸਿਆ ਹੈ। ਸਰੀਰ ਹਾਥੀ ਦਾ ਹੈ। ਬੇਸ਼ਤਰ ਹਾਥੀਆਂ ਵਿਚ ਮਨੁੱਖ ਹੁੰਦੇ ਹਨ। ਕੁਝ ਪਸ਼ੂ ਅਜਿਹੇ ਹਨ ਜੋ ਸਮਝਦੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਸਾਰੇ ਪਸ਼ੂ ਸਮਝਦੇ ਹਨ, ਸਾਰੇ ਤਾਂ ਮਨੁੱਖ ਵੀ ਨਹੀਂ ਸਮਝਦੇ। ਸਾਡੇ ਭਾਰਤ ਦਾ ਪ੍ਰਾਚੀਨ ਖੋਜੀ ਦਿਮਾਗ਼ ਖੋਜ ਕਰਕੇ ਦੱਸਦਾ ਰਿਹਾ ਹੈ ਕਿ ਗਊ, ਮੋਰ, ਹੰਸ, ਹਾਥੀ, ਘੋੜਾ ਇਹਨਾਂ ਵਿਚ ਕਿਸੇ ਕਿਸੇ ਦੇ ਅੰਦਰ ਮਨ ਪੂਰਾ ਕੰਮ ਕਰਨ ਲੱਗ ਪੈਂਦਾ ਹੈ।

ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਨੀਲੇ ਘੋੜੇ ਦੀਆਂ ਬੜੀਆਂ ਗਾਥਾਵਾਂ ਲਿਖੀਆਂ ਗਈਆਂ, ਜਿਸ ਤੋਂ ਪਤਾ ਚੱਲਦਾ ਹੈ ਕਿ ਉਸਦਾ ਮਨ ਕੰਮ ਕਰਦਾ ਸੀ। ਬਹੁਤ ਸਾਰੇ ਮਨੁੱਖ ਮਨੁੱਖ ਦਿਖਾਈ ਦੇ ਰਹੇ ਹਨ ਪਰ ਪਸ਼ੂ ਹਨ।

*ਕਰਤੂਤਿ ਪਸੂ ਕੀ ਮਾਨਸ ਜਾਤਿ॥*
*ਲੋਕ ਪਚਾਰਾ ਕਰੈ ਦਿਨੁ ਰਾਤਿ॥*

(ਅੰਗ ੨੬੭)

ਜੇਕਰ ਪਸ਼ੂ ਪਸ਼ੂ ਦੀ ਤਰ੍ਹਾਂ ਜੀਅ ਰਿਹਾ ਹੈ ਤਾਂ ਠੀਕ ਹੈ, ਆਪਣੀ ਪ੍ਰਵਿਰਤੀ ਵਿਚ ਜੀਅ ਰਿਹਾ ਹੈ, ਪਰ ਜੇ ਮਨੁੱਖ ਮਨੁੱਖ ਦੀ ਤਰ੍ਹਾਂ ਨਹੀਂ ਜੀਅ ਰਿਹਾ ਤਾਂ ਆਪਣੀ ਪ੍ਰਵਿਰਤੀ

ਤੋਂ ਥੱਲੇ ਚਲਾ ਗਿਆ ਹੈ। ਮਨੁੱਖਤਾ ਦਾ ਬਹੁਤਾ ਨੁਕਸਾਨ ਅੱਜ ਤੱਕ ਕਿਸੇ ਪਸ਼ੂ ਨੇ ਨਹੀਂ ਕੀਤਾ, ਮਨੁੱਖਤਾ ਦਾ ਨੁਕਸਾਨ ਮਨੁੱਖ ਨੇ ਕੀਤਾ ਹੈ। ਅਸੀਂ ਕਦੀ ਵੀ ਨਹੀਂ ਕਹਿੰਦੇ ਕਿ ਹਾਥੀ ਤੂੰ ਹਾਥੀ ਬਣ ਜਾ, ਗਊ ਤੂੰ ਗਊ ਬਣ ਜਾ, ਕੁੱਤੇ ਤੂੰ ਕੁੱਤਾ ਬਣ ਜਾ ਪਰ ਅਜਿਹਾ ਰੋਜ਼ ਕਹਿਣਾ ਪੈਂਦਾ ਹੈ ਕਿ ਐ ਇਨਸਾਨ, ਤੂੰ ਇਨਸਾਨ ਬਣ ਜਾ। ਕਾਰਨ ? ਕੁੱਤਾ ਤਾਂ ਕੁੱਤਾ ਹੋ ਕੇ ਜੀਅ ਰਿਹਾ ਹੈ, ਘੋੜਾ ਤਾਂ ਘੋੜਾ ਹੋ ਕੇ ਜੀਅ ਰਿਹਾ ਹੈ, ਗਊ ਤਾਂ ਗਊ ਦੀ ਤਰ੍ਹਾਂ ਜੀਅ ਰਹੀ ਹੈ, ਪਰ ਮਨੁੱਖ ਮਨੁੱਖ ਦੀ ਤਰ੍ਹਾਂ ਨਹੀਂ ਜੀਅ ਰਿਹਾ। ਇਸ ਲਈ ਦੁਨੀਆਂ ਭਰ ਦੇ ਅਵਤਾਰੀ ਪੁਰਸ਼ ਸੰਤ ਜਨ ਮਨੁੱਖ ਨੂੰ ਸਮਝਾਉਂਦੇ ਰਹੇ ਹਨ ਕਿ ਤੂੰ ਮਨੁੱਖ ਹੈਂ। ਈਰਾਨੀ ਸੂਫ਼ੀ ਸੰਤ ਸਾਅਦੀ ਅਜਿਹਾ ਕਹਿੰਦੇ ਹਨ ਕਿ ਚੰਦਨ ਦੇ ਵਿਚ ਖ਼ੁਸ਼ਬੂ ਹੀ ਨਹੀਂ ਹੈ ਤਾਂ ਫਿਰ ਉਸਨੂੰ ਚੰਦਨ ਕਹਿਣ ਦੀ ਲੋੜ ਹੀ ਕੀ ਹੈ। ਜੇਕਰ ਇਨਸਾਨ ਦੇ ਅੰਦਰ ਇਨਸਾਨੀਅਤ ਨਹੀਂ ਹੈ ਤਾਂ ਫਿਰ ਇਸਨੂੰ ਇਨਸਾਨ ਕਹਿਣ ਦੀ ਲੋੜ ਕੀ ਹੈ। ਦੇਖਣ ਨਾਲ ਕੁਝ ਵੀ ਨਹੀਂ ਪਤਾ ਲੱਗਦਾ। ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਫ਼ੁਰਮਾਨ ਕਰਦੇ ਹਨ ਕਿ ਮਨੁੱਖ ਚਾਹੇ ਉਮਰ ਵਿਚ ਵੱਡਾ ਹੈ, ਚਾਹੇ ਜਵਾਨ ਹੈ, ਚਾਹੇ ਬੁੱਢਾ ਹੈ, ਵਿਅਰਥ ਸਮਝ ਲੈ ਜੇਕਰ ਭਜਨ ਨਹੀਂ ਹੈ। ਭਜਨ ਨਹੀਂ ਹੈ ਤਾਂ ਬਚਪਨ ਵਿਅਰਥ ਹੈ, ਭਜਨ ਨਹੀਂ ਤਾਂ ਜਵਾਨੀ ਵਿਅਰਥ, ਭਜਨ ਨਹੀਂ ਹੈ ਤਾਂ ਬੁਢੇਪਾ ਵਿਅਰਥ ਸਮਝ ਲੈ। ਇਹਨਾਂ ਤਿੰਨ ਅਵਸਥਾਵਾਂ ਦੀਆਂ ਆਪਣੀਆਂ ਆਪਣੀਆਂ ਆਪਣੀਆਂ ਖ਼ੂਬੀਆਂ ਹਨ।



ਬੱਚੇ ਕੋਲ ਪ੍ਰਕਿਰਤੀ ਦੇ ਦਿੱਤੇ ਹੋਏ ਆਪਣੇ ਗੁਣ ਹਨ, ਜਵਾਨ ਕੋਲ ਆਪਣੇ ਗੁਣ ਹਨ ਅਤੇ ਬੁੱਢੇ ਕੋਲ ਆਪਣੇ ਗੁਣ ਹਨ। ਤੁਸੀਂ ਆਖੋਗੇ ਬੱਚੇ ਦੇ ਕੀ ਗੁਣ ਹਨ ? ਬੱਚੇ ਦਾ ਗੁਣ ਮੰਨਦੇ ਹਾਂ ਭੋਲਾ ਹੈ। ਭੋਲਾ ਉਸਨੂੰ ਕਹਿੰਦੇ ਹਨ ਜੋ ਅੰਦਰੋਂ ਬਾਹਰੋਂ ਇਕ ਹੈ। ਚਲਾਕ ਉਸਨੂੰ ਕਹਿੰਦੇ ਹਨ ਜੋ ਬਾਹਰੋਂ ਕੁਝ ਹੋਰ ਹੈ ਤੇ ਅੰਦਰੋਂ ਕੁਝ ਹੋਰ ਹੈ। ਚਲਾਕ ਮਨੁੱਖ ਹੋ ਸਕਦਾ ਹੈ ਸੰਸਾਰ ਵਿਚ ਬੜੀ ਤਰੱਕੀ ਕਰ ਲਏ ਪਰ ਧਰਮ ਦੀ ਦੁਨੀਆਂ ਵਿਚ ਪੱਛੜ ਜਾਏਗਾ। ਭੋਲਾ ਮਨੁੱਖ ਹੋ ਸਕਦਾ ਹੈ ਬਾਹਰ ਦੀ ਦੁਨੀਆਂ ਵਿਚ ਬਿਲਕੁਲ ਪੱਛੜ ਜਾਂਦਾ ਹੈ ਪਰ ਧਰਮ ਦੀ ਦੁਨੀਆਂ ਵਿਚ ਸਿਖਰ 'ਤੇ ਹੋਏਗਾ। ਭਗਤ ਕਬੀਰ ਕਹਿੰਦੇ ਹਨ-

*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥ ਰਹਾਉ॥*
*ਕਹੁ ਕਬੀਰ ਭਗਤਿ ਕਰਿ ਪਾਇਆ॥*
*ਭੋਲੇ ਭਾਇ ਮਿਲੇ ਰਘੁਰਾਇਆ॥*

(ਅੰਗ ੩੨੪)

ਪ੍ਰਭੂ ਤਾਂ ਭੋਲੇ ਭਾਵ ਨਾਲ ਮਿਲਦਾ ਹੈ। ਸਾਡੇ ਦੇਸ਼ ਦੇ ਇਕ ਮਹਾਨ ਜੋਗੀ ਸ਼ਿਵ ਜੀ ਨੂੰ ਭੋਲਾ ਸ਼ੰਕਰ, ਭੋਲਾ ਨਾਥ, ਭੋਲੇ ਕਰਕੇ ਪੁਕਾਰਦੇ ਹਨ, ਕਿਉਂਕਿ ਉਹ ਅੰਦਰੋਂ ਬਾਹਰੋਂ ਇਕ ਹੈ। ਅੰਦਰੋਂ ਬਾਹਰੋਂ ਇਕ ਹੋਣਾ ਬਹੁਤ ਵੱਡੀ ਖ਼ੂਬੀ ਹੈ।

*ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥*

(ਅੰਗ ੪੮੮)

ਭੋਲਾ ਮਨੁੱਖ ਠਗਾ ਤਾਂ ਸਕਦਾ ਹੈ ਪਰ ਠੱਗ ਨਹੀਂ ਸਕਦਾ। ਚਲਾਕ ਬੰਦਾ ਠੱਗ ਤਾਂ ਸਕਦਾ ਹੈ ਪਰ ਠਗਾ ਨਹੀਂ ਸਕਦਾ। ਹਜ਼ਾਰ ਵਾਰੀ ਠਗੇ ਜਾਣ ਨਾਲ ਇੰਨਾ ਨੁਕਸਾਨ ਨਹੀਂ ਹੁੰਦਾ ਜਿੰਨਾ ਇਕ ਵਾਰੀ ਕਿਸਨੂੰ ਠੱਗਣ ਨਾਲ ਮਾਨਸਿਕ ਤੇ ਧਾਰਮਿਕ ਨੁਕਸਾਨ ਹੁੰਦਾ ਹੈ। ਇਕ ਸੂਫ਼ੀ ਸੰਤ ਹਾਫ਼ਿਜ਼ ਅਜਿਹਾ ਕਹਿੰਦਾ ਹੈ ਕਿ ਹਜ਼ਾਰਾਂ ਜ਼ਿੰਦਗੀਆਂ ਉਸ ਮਨੁੱਖ ਤੋਂ ਕੁਰਬਾਨ ਕੀਤੀਆਂ ਜਾ ਸਕਦੀਆਂ ਹਨ ਜਿਸ ਦੀ ਜ਼ਬਾਨ ਤੇ ਦਿਲ ਇਕ ਹੈ। ਬੱਚੇ ਕੋਲ ਇਹ ਗੁਣ ਹੈ। ਬੱਚਾ ਸੁਭਾਵਿਕ ਭੋਲਾ ਹੈ। ਇਸਨੂੰ ਗੱਲ ਬਣਾਉਣੀ ਨਹੀਂ ਆਉਂਦੀ। ਜੇ ਪਿਉ ਕਿਤੇ ਕਹਿ ਦੇਵੇ ਕਿ ਬਾਹਰ ਜਿਹੜੇ ਮੈਨੂੰ ਮਿਲਣ ਆਏ ਹਨ, ਜਾ ਬਾਹਰ ਜਾ ਕੇ ਕਹਿ ਦੇ ਕਿ ਬਾਪੂ ਘਰ ਵਿਚ ਨਹੀਂ ਹੈ। ਉਹ ਭੋਲੇਪਨ ਕਰਕੇ ਬਾਹਰ ਜਾ ਕੇ ਇਹੀ ਕੁਝ ਕਹਿ ਦਿੰਦਾ ਹੈ ਕਿ ਬਾਪੂ ਨੇ ਕਿਹਾ ਹੈ ਕਿ ਬਾਪੂ ਘਰ ਵਿਚ ਨਹੀਂ। ਅੰਦਰੋਂ ਬਾਹਰੋਂ ਉਹ ਇਕ ਹੈ। ਇਹ ਖ਼ੂਬੀ ਬੱਚੇ ਕੋਲ ਹੈ। ਪਰ ਬੱਚੇ ਕੋਲ ਇਕ ਕਮਜ਼ੋਰੀ ਹੈ ਕਿ ਉਹ ਅਚੇਤ ਹੈ। ਆਪਣੇ ਭੋਲੇਪਣ ਦਾ ਉਸ ਨੂੰ ਕੋਈ ਗਿਆਨ ਨਹੀਂ ਹੈ। ਇਹ ਪ੍ਰਾਕਿਰਤਕ ਕਮਜ਼ੋਰੀ ਹੈ।

ਜਵਾਨ ਕੋਲ ਵੀ ਬਹੁਤ ਵੱਡੀ ਖ਼ੂਬੀ ਹੈ, ਉਮੰਗ ਹੈ, ਤਰੰਗ ਹੈ, ਅੰਦਰ ਬੜਾ ਸਾਹਸ ਹੈ, ਦਲੇਰੀ ਹੈ। ਦੁਨੀਆਂ ਵਿਚ ਕਿਸੇ ਪ੍ਰਕਾਰ ਦੀ ਵੀ ਕੋਈ ਕ੍ਰਾਂਤੀ ਲਿਆਉਣੀ ਹੋਵੇ, ਸਮਾਜਿਕ, ਧਾਰਮਿਕ ਜਾਂ ਰਾਜਨੀਤਿਕ, ਕ੍ਰਾਂਤੀਆਂ ਸਾਰੀਆਂ ਨੌਜਵਾਨਾਂ ਦੇ ਮੋਢੇ 'ਤੇ ਅਸਵਾਰ ਹੁੰਦੀਆਂ ਹਨ। ਕਿਉਂ ? ਗੁਣ ਹੈ, ਸਾਹਸ ਬੜਾ ਹੈ। ਜਦੋਂ ਕੋਈ ਨੌਜਵਾਨ ਮੈਨੂੰ ਇੰਝ ਕਹਿੰਦਾ ਕਿ ਮਸਕੀਨ ਜੀ ! ਇਹ ਗੱਲ ਦੇਖਕੇ ਤਾਂ ਮੇਰਾ ਖ਼ੂਨ ਖੌਲਦਾ ਹੈ ਤਾਂ ਮੈਂ ਕਹਿੰਦਾ ਹਾਂ ਕਿ ਉਮਰ ਦਾ ਤਕਾਜ਼ਾ ਹੈ। ਇਸ ਉਮਰ ਵਿਚ ਖ਼ੂਨ ਨਾ ਖੌਲੇ ਤਾਂ ਤੇਰੀ ਜਵਾਨੀ 'ਤੇ ਵੀ ਸ਼ੱਕ ਕੀਤਾ ਜਾ ਸਕਦਾ ਹੈ ਕਿ ਤੂੰ ਜਵਾਨ ਵੀ ਹੈਂ ਜਾਂ ਨਹੀਂ। ਪਰ ਬਹੁਤ ਵੱਡੀ ਕਮਜ਼ੋਰੀ ਵੀ ਹੈ। ਬੜੀ ਪ੍ਰਬਲ ਵਾਸ਼ਨਾ ਹੈ, ਅੰਦਰ ਵਾਸ਼ਨਾਵਾਂ ਦਾ ਬੜਾ ਪ੍ਰਬਲ ਵੇਗ ਹੈ। ਬੱਚੇ ਦਾ ਅਚੇਤ-ਪੁਣਾ ਬੱਚੇ ਨੂੰ ਵਿਕਸਿਤ ਨਹੀਂ ਹੋਣ ਦਿੰਦਾ। ਜਵਾਨ ਦੀ ਵਾਸ਼ਨਾ ਇਸਨੂੰ ਭਰੱਸ਼ਟ ਕਰਕੇ ਰੱਖ ਦਿੰਦੀ ਹੈ। ਬੁੱਢੇ ਕੋਲ ਵੀ ਬੜਾ ਗੁਣ ਹੈ। ਉਮਰ ਦੀਆਂ ਪੌੜੀਆਂ 'ਤੇ ਜ਼ਿਆਦਾ ਚੜ੍ਹਿਆ ਹੈ। ਉਤਾਰ-ਚੜ੍ਹਾਵ ਇਸਨੇ ਬਹੁਤ ਦੇਖੇ ਹਨ, ਇਸ ਲਈ ਇਸ ਕੋਲ ਜ਼ਿੰਦਗੀ ਦਾ ਅਨੁਭਵ ਬੜਾ ਹੈ। ਕੁਝ ਗੱਲਾਂ ਉਮਰ ਨਾਲ ਆਉਂਦੀਆਂ ਹਨ, ਉਮਰ ਤੋਂ ਪਹਿਲਾਂ ਨਹੀਂ ਆਉਂਦੀਆਂ ਹਨ, ਇਸ ਲਈ ਆਦਿ ਕਾਲ ਤੋਂ ਉਮਰ ਦਾ ਵੀ ਧੰਨਵਾਦ ਹੁੰਦਾ ਰਿਹਾ ਹੈ। ਪਰ ਬੜੀ ਪ੍ਰਬਲ ਕਮਜ਼ੋਰੀ ਹੈ। ਕੀ ? ਹੰਕਾਰ ਬੜਾ ਹੈ। ਕਮਰ ਝੁਕ ਗਈ ਹੈ, ਪਰ ਮਨ ਨਹੀਂ ਝੁਕਿਆ। ਬੱਚੇ ਦੀ ਜ਼ਿੰਦਗੀ ਵਿਚ ਸਭ ਕੁਝ ਖਿਡੌਣਾ ਹੈ। ਕਥਾ ਖਿਡੌਣਾ ਹੈ, ਕੀਰਤਨ ਖਿਡੌਣਾ ਹੈ। ਤੁਸੀਂ ਧੰਨ ਗੁਰੂ ਗ੍ਰੰਥ ਸਾਹਿਬ ਜੀ ਤੋਂ ਪੁੱਛੋ ਨਾਮ ਕਿਵੇਂ ਜੱਪੀਏ ? ਭਗਤ ਕਬੀਰ ਸਾਨੂੰ ਦੱਸਦੇ ਹਨ-

*ਰਾਮ ਜਪਉ ਜੀਅ ਐਸੇ ਐਸੇ॥*
*ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥* (ਅੰਗ ੩੩੭)

ਐ 80 ਸਾਲ ਦੇ ਬੁੱਢੇ ! ਰੱਬ ਦਾ ਨਾਮ ਇੰਝ ਜੱਪ ਜਿਵੇਂ ਪੰਜ ਸਾਲ ਦਾ ਧ੍ਰੂ ਜੱਪਦਾ ਸੀ। ਬੱਚੇ ਵਿਚ 90% ਮਾਂ ਹੁੰਦੀ ਹੈ। ਧ੍ਰੂ ਦੇ ਪਿਉ ਦਾ ਕੁਝ ਵੀ ਨਹੀਂ ਸੀ। ਮਾਂ ਤੋਂ ਪ੍ਰੇਰਨਾ ਮਿਲੀ ਸੀ। ਪਿਤਾ ਤਾਂ ਪ੍ਰਹਿਲਾਦ ਦਾ ਦੈਂਤ ਸੀ। ਸਾਰੀ ਪ੍ਰੇਰਨਾ ਉਸਨੂੰ ਮਾਂ ਤੋਂ ਮਿਲੀ ਸੀ। ਬੱਚੇ ਭਗਤ ਹੋਏ ਹਨ, ਬੱਚੇ ਪੂਰਨ ਗੁਰੂ ਦੇ ਸਿੱਖ ਵੀ ਹੋਏ ਹਨ।

ਧੰਨ ਗੁਰੂ ਨਾਨਕ ਦੇਵ ਜੀ ਬੇਰੀ ਦੇ ਥੱਲੇ ਬੈਠੇ ਹਨ, ਅੰਮ੍ਰਿਤ ਵੇਲੇ ਆਪਣੀ ਮਸਤੀ ਵਿਚ। ਇਕ ਸੱਤ ਸਾਲ ਦਾ ਬੱਚਾ ਜਿਸਨੂੰ ਮਾਂ ਨੇ ਦੋ ਹਲਕੇ ਮਿੱਸੇ ਪ੍ਰਸ਼ਾਦੇ ਬਣਾ ਕੇ ਦਿੱਤੇ, ਮੱਖਣ ਦਿੱਤਾ, ਆਚਾਰ ਦਿੱਤਾ ਕਿ ਬੇਟਾ, ਤੂੰ ਨਾਸ਼ਤਾ ਖਾ ਲੈ। ਪਰ ਇਹ ਬੱਚਾ ਥਾਲੀ ਤੇ ਲੋਟਾ ਲੈ ਕੇ ਚਲਾ ਗਿਆ ਬੇਰੀ ਦੇ ਥੱਲੇ ਤੇ ਧੰਨ ਗੁਰੂ ਨਾਨਕ ਦੇਵ ਜੀ ਦੇ ਅੱਗੇ ਥਾਲੀ ਰੱਖ ਦਿੱਤੀ। ਹੱਥ ਜੋੜ ਕੇ ਕਹਿਣ ਲੱਗਾ ਬਾਬਾ ਜੀ ! ਮੇਰੀ ਬੜੀ ਸ਼ਰਧਾ ਹੈ ਕਿ ਇਹ ਪ੍ਰਸ਼ਾਦਾ ਤੁਸੀਂ ਛੱਕ ਲਉ। ਸਤਿਗੁਰੂ ਦੇ ਨੇਤਰ ਖੁੱਲ੍ਹੇ ਤੇ ਕਿਹਾ ਬੇਟਾ ! ਮੈਨੂੰ ਭੁੱਖ ਨਹੀਂ, ਮੈਂ ਛੱਕਣਾ ਨਹੀਂ ਸੀ, ਪਰ ਜਿਸ ਢੰਗ ਨਾਲ ਤੂੰ ਕਹਿ ਰਿਹਾ ਹੈਂ, ਤੇਰਾ ਕਹਿਣਾ ਨਹੀਂ ਮੋੜਦੇ, ਛੱਕ ਲੈਂਦੇ ਹਾਂ। ਮਹਾਰਾਜ ਨੇ ਦੋ ਪ੍ਰਸ਼ਾਦੇ ਛੱਕ ਲਏ। ਲੱਸੀ ਪੀ ਲਈ। ਲੋਟਾ ਥਾਲੀ ਵਿਚ ਰੱਖ ਕੇ ਵਾਪਿਸ ਕਰਨ ਲੱਗੇ ਤੇ ਕਹਿਣ ਲੱਗੇ, ਅਸੀਂ ਤ੍ਰਿਪਤ ਹੋ ਗਏ ਹਾਂ, ਆਪਣੇ ਭਾਂਡੇ ਲੈ ਜਾ। ਹੁਣ ਤੂੰ ਪ੍ਰਸੰਨ ਹੈਂ ? ਬੱਚਾ ਹੱਥ ਜੋੜ ਕੇ ਕਹਿੰਦਾ ਹੈ, ਬਾਬਾ ਜੀ ! ਭੋਜਨ ਛੱਕ ਕੇ ਤਨ ਤ੍ਰਿਪਤ ਹੁੰਦਾ ਹੈ, ਮਨ ਕਿਵੇਂ ਤ੍ਰਿਪਤ ਹੁੰਦਾ ਹੈ ? ਸਤਿਗੁਰੂ ਦੇਖਦੇ ਰਹਿ ਗਏ। ਪਤਾ ਹੈ ਮੁਖਾਰਬਿੰਦ ਤੋਂ ਕੀ ਕਿਹਾ ? ਬੇਟਾ ! ਉਮਰ ਤਾਂ ਤੇਰੀ ਕੁਝ ਨਹੀਂ ਤੇ ਗੱਲ ਬੁੱਢਿਆਂ ਵਾਲੀ ਕਰਦਾ ਹੈਂ। ਇਸ ਸੱਤ ਸਾਲ ਦੇ ਬੱਚੇ ਦਾ ਨਾਮ ਪੈ ਗਿਆ ਬਾਬਾ ਬੁੱਢਾ। ਇਹ ਛੇ ਪਾਤਿਸ਼ਾਹੀਆਂ ਤੱਕ ਰਿਹਾ ਹੈ। ਇਸਨੇ ਪੰਜ ਪਾਤਸ਼ਾਹੀਆਂ ਨੂੰ ਹੱਥੀਂ ਤਿਲਕ ਦਿੱਤਾ ਹੈ। ਇਹ ਦਰਬਾਰ ਸਾਹਿਬ ਦੇ ਪਹਿਲੇ ਹੈੱਡ ਗ੍ਰੰਥੀ ਸਨ।

ਮੈਂ ਕਈ 80–80 ਸਾਲ ਦੇ ਬਾਬੇ ਦੇਖੇ ਹਨ ਜਿਹੜੇ ਅਜੇ ਬੱਚੇ ਹੀ ਹਨ। ਪੁੱਛ ਬੈਠਦੇ ਹਨ ਗਿਆਨੀ ਜੀ ! ਮੂਲ-ਮੰਤਰ ਕਿਥੋਂ ਤੱਕ ਹੈ ? 80 ਸਾਲ ਦਾ ਹੋ ਗਿਆ ਹੈਂ ਤੇ ਅਜੇ ਮੂਲ-ਮੰਤਰ ਦਾ ਹੀ ਨਹੀਂ ਪਤਾ। ਜੱਪੇਂਗਾ ਕਦੋਂ ਤੇ ਪਹੁੰਚੇਂਗਾ ਕਦੋਂ। ਇਹ ਵਾਲ ਫਿਰ ਸਿਰਫ਼ ਤੂੰ ਧੁੱਪ ਵਿਚ ਹੀ ਚਿੱਟੇ ਕੀਤੇ ਹਨ। ਇਸ ਲਈ ਈਰਾਨੀ ਸੂਫ਼ੀ ਸੰਤ ਸਾਅਦੀ ਅਜਿਹਾ ਕਹਿੰਦੇ ਹਨ ਕਿ ਬਜ਼ੁਰਗੀ ਸਾਲਾਂ ਕਰਕੇ ਨਹੀਂ, ਬਜ਼ੁਰਗੀ ਅਕਲ ਤੋਂ ਹੈ। ਪਰ ਉਹ ਅਜਿਹਾ ਕਹਿੰਦਾ ਹੈ ਕਿ ਉਮਰ ਦੇ ਨਾਲ ਮਨੁੱਖ ਦੀ ਅਕਲ ਵੱਧਦੀ ਹੋਵੇ, ਕੋਈ ਜ਼ਰੂਰੀ ਨਹੀਂ। ਸਰੀਰ ਦੀ ਉਮਰ 70 ਸਾਲ ਹੈ, ਅਕਲ 7–8 ਸਾਲ ਦੀ ਹੈ। ਤੁਸੀਂ ਬਹੁਤ ਸਾਰੇ ਬੁੱਢਿਆਂ ਨੂੰ ਦੇਖ ਸਕਦੇ ਹੋ ਕਿ ਉਹ ਬੁੱਢੇ ਨਹੀਂ ਹਨ, ਅਜੇ ਬੱਚੇ ਹੀ ਹਨ। ਬਾਬੇ ਤਨ ਕਰਕੇ ਹਨ, ਮਨ ਕਰਕੇ ਬੱਚੇ ਹੀ ਹਨ। ਤਾਸ਼ ਪਏ ਖੇਡਦੇ ਹਨ ਬੁੱਢੇ ਤੇ ਹੁਣ ਪੁੱਛੀਏ ਕੀ ਪਏ ਕਰਦੇ ਹੋ ? ਸਮਾਂ ਪਾਸ ਕਰਦੇ ਪਏ ਹਾਂ। ਹੱਦ ਹੋ ਗਈ, ਸਮਾਂ ਰਿਹਾ ਵੀ ਹੈ ? ਪੈਰ ਕਬਰ ਵਿਚ ਪਏ ਹਨ। ਇਸ ਤੋਂ ਉਲਟ ਵੀ ਹੋ ਸਕਦਾ ਹੈ। ਸਰੀਰ ਤਾਂ ਸਿਰਫ਼ ਸੱਤ-ਅੱਠ ਸਾਲ ਦਾ ਹੈ, ਅਕਲ ਬਜ਼ੁਰਗਾਂ ਵਾਲੀ ਹੈ। ਅਜਿਹਾ ਹੁੰਦਾ ਹੈ, ਸੰਸਕਾਰਾਂ ਕਰਕੇ ਹੁੰਦਾ ਹੈ, ਸਾਧਨਾ ਕਰਕੇ ਹੁੰਦਾ ਹੈ, ਮਾਂ-ਬਾਪ ਕਰਕੇ

ਹੁੰਦਾ ਹੈ, ਸੰਗਤ ਕਰਕੇ ਹੁੰਦਾ ਹੈ। ਬੱਚੇ ਭਗਤ ਹੋਏ ਹਨ, ਬੱਚੇ ਬ੍ਰਹਮ ਗਿਆਨੀ ਵੀ ਹੋਏ ਹਨ।

ਅੱਲਾ ਯਾਰ ਖ਼ਾਂ ਇਕ ਮੁਸਲਿਮ ਸ਼ਾਇਰ ਹੈ, ਜਿਸਨੇ ਦੋ ਕਿਤਾਬਾਂ ਲਿਖੀਆਂ ਹਨ- ਗੰਜੇ ਸ਼ਹੀਦਾਂ, ਸ਼ਹੀਦਾਨੇ ਵਫ਼ਾ। ਦੂਜੇ ਹਨ ਲਾਲਾ ਦੌਲਤ ਰਾਏ, ਜਿਨ੍ਹਾਂ ਨੇ 1906 ਵਿਚ ਕਿਤਾਬ ਲਿਖੀ – ਸੁਆਨੇ ਉਮਰੀ ਗੁਰੂ ਗੋਬਿੰਦ ਸਿੰਘ। ਲਾਲਾ ਦੌਲਤ ਰਾਏ ਆਰੀਆ ਸਮਾਜ ਦਾ ਉੱਘਾ ਪ੍ਰਚਾਰਕ ਸੀ, ਪਰ ਦਸਮ ਗ੍ਰੰਥ ਪੜ੍ਹ ਕੇ, ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦਾ ਇਤਿਹਾਸ ਪੜ੍ਹਕੇ ਮਨ ਬਿਲਕੁਲ ਬਦਲ ਗਿਆ। ਲਾਲਾ ਦੌਲਤ ਰਾਏ ਲਿਖਦਾ ਹੈ ਕਿ ਜਦੋਂ ਈਸ਼ਵਰ ਦੀ ਸਾਰੀ ਸਿਆਣਪ ਇਕੱਠੀ ਹੋਈ, ਸਾਰੀ ਸ਼ਕਤੀ ਇਕੱਠੀ ਹੋਈ। ਈਸ਼ਵਰ ਦਾ ਜਦੋਂ ਸਾਰਾ ਰੱਸ ਇਕੱਠਾ ਹੋਇਆ ਤਾਂ ਇਸ ਸਾਰੇ ਇਕੱਠ ਤੋਂ ਇਕ ਮੁਜੱਸਮਾ ਬਣਿਆ। ਉਸੇ ਮੁਜੱਸਮੇ ਦਾ ਨਾਮ ਹੈ ਧੰਨ ਗੁਰੂ ਗੋਬਿੰਦ ਸਿੰਘ। ਲਿਖਦਾ ਹੈ ਹੇ ਈਸ਼ਵਰ ! ਤੇਰੀ ਸਿਆਣਪ ਦੀ ਇਨਤਿਹਾ ਹੈ, ਤੇਰੀ ਰਹਿਮਤ ਦੀ ਇਨਤਹਾ ਹੈ, ਤੇਰੇ ਰੱਸ ਦੀ ਇਨਤਿਹਾ ਹੈ, ਜਦੋਂ ਮੈਂ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਖਦਾ ਹਾਂ। ਅੱਲਾ ਯਾਰ ਖ਼ਾਂ ਲਿਖਦੇ ਹਨ-

*ਇਨਸਾਫ਼ ਕਰੇ ਜੀਅ ਮੇਂ ਜ਼ਮਾਨਾ ਤੋਂ ਯਕੀਂ ਹੈ।*

ਜੇਕਰ ਦੁਨੀਆਂ ਦੇ ਇਤਿਹਾਸਕਾਰ, ਆਲਮ, ਵਿਦਵਾਨ ਇਨਸਾਫ਼ ਕਰਨ।

*ਕਹਿ ਦੋ ਕਿ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ।*



ਫਿਰ ਉਸਨੇ ਕਹਿ ਦੇਣਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਤੁਲਨਾ ਕਿਸੇ ਨਾਲ ਵੀ ਨਹੀਂ ਕੀਤੀ ਜਾ ਸਕਦੀ। ਇਥੇ ਇਕ ਤਰਕ ਖੜਾ ਹੁੰਦਾ ਹੈ। ਕੀ ਅੱਲਾ ਯਾਰ ਖ਼ਾਂ ਮੁਸਲਿਮ ਹੋ ਕੇ ਅਜਿਹਾ ਕਹਿੰਦਾ ਹੈ ? ਇਹ ਉਪਮਾ ਕਿਤੇ ਤੇਰੀ ਖ਼ੁਸ਼ਾਮਦ ਤਾਂ ਨਹੀਂ ? ਉਸਤਤ ਤੇ ਨਿੰਦਾ ਦੇ ਬਹੁਤ ਵੱਡੇ ਦੋ ਕਾਰਨ ਹਨ। ਮੂਲ ਗੱਲ ਮੈਂ ਤੁਹਾਡੇ ਸਾਹਮਣੇ ਰੱਖਾਂ, ਮਨੁੱਖ ਦੋ ਕਾਰਨਾਂ ਕਰਕੇ ਕਿਸੇ ਦੇ ਅੱਗੇ ਝੁਕਦਾ ਹੈ, ਕਿਸੇ ਦੀ ਉਪਮਾ ਕਰਦਾ ਹੈ। ਉਸ ਦੇ ਕੋਲੋਂ ਡਰਦਾ ਹੋਵੇਗਾ ਤੇ ਡਰਦਾ ਮਾਰਾ ਸਲਾਮ ਕਰ ਰਿਹਾ ਹੈ ਜਾਂ ਉਸ ਦੇ ਕੋਲੋਂ ਕੁਝ ਲੈਣਾ ਹੋਵੇਗਾ, ਇਸ ਲਈ ਝੁੱਕਦਾ ਹੋਵੇਗਾ।

ਸਾਡੇ ਦੇਸ਼ ਦੇ ਹਿੰਦੂ ਵੀਰਾਂ ਦਾ ਜੋ ਇਕ ਮਿੱਥ ਹੈ ਕਿ ਬ੍ਰਹਮੇ ਨੇ ਸੰਸਾਰ ਬਣਾਇਆ, ਵਿਸ਼ਨੂੰ ਪਾਲਣਾ ਕਰਦਾ ਹੈ ਤੇ ਸ਼ਿਵ ਜੀ ਪਰਲੈ ਕਰਦਾ ਹੈ। ਸਾਰੇ ਦੇਸ਼ ਵਿਚ ਸ਼ਿਵ ਜੀ ਦੇ ਮੰਦਿਰ ਹਨ, ਵਿਸ਼ਨੂੰ ਦੇ ਮੰਦਿਰ ਹਨ, ਬ੍ਰਹਮੇ ਦੇ ਕੋਈ ਨਹੀਂ। ਕਿਤੇ ਛੋਟੇ ਜਿਹੇ ਪਿੰਡ ਵਿਚ ਮੈਂ ਛੋਟੇ ਛੋਟੇ ਦੇਖੇ ਸਨ, ਬਾਕੀ ਕਿਤੇ ਵੀ ਨਹੀਂ। ਪੂਜਾ ਸ਼ਿਵ ਜੀ ਦੀ ਕਰਦੇ ਹਨ ਜਾਂ ਵਿਸ਼ਨੂੰ ਦੀ ਕਰਦੇ ਹਨ। ਕਿਉਂ ? ਵਿਸ਼ਨੂੰ ਕੋਲ ਲੱਛਮੀ ਹੈ। ਉਸਦੀ ਪੂਜਾ ਇਸ ਕਰਕੇ ਕਿ ਤੂੰ ਰੋਜ਼ ਸਾਡੇ ਘਰ ਆ। ਤੂੰ ਆਵੇਂਗਾ ਤਾਂ ਲੱਛਮੀ ਆਵੇਗੀ। ਸ਼ਿਵ ਜੀ ਦੇ ਗਲੇ ਵਿਚ ਸੱਪ ਹੈ। ਉਹ ਜਿਸਦੇ ਘਰ ਜਾਂਦਾ ਹੈ, ਉਹ ਸੱਪ ਉਸਨੂੰ ਡੰਗ ਮਾਰਦਾ ਹੈ ਤੇ ਖਿੱਚ ਕੇ ਲਿਆਉਂਦਾ ਹੈ। ਸ਼ਿਵ ਜੀ ਦੀ ਪੂਜਾ ਇਸ ਲਈ ਹੈ ਕਿ ਬਾਬਾ ਤੂੰ ਸਾਡਾ ਘਰ ਛੱਡ ਦੇ ਤੇ ਅੱਗੇ ਜਾ। ਇਕ ਦੀ ਉਪਮਾ ਡਰ ਕਰਕੇ ਹੈ, ਇਕ ਦੀ ਉਪਮਾ ਲੋਭ ਕਰਕੇ ਹੈ। ਮਨੁੱਖ ਇਹਨਾਂ ਦੋਨਾਂ ਕਾਰਨਾਂ ਕਰਕੇ

ਝੁੱਕਦਾ ਹੈ। ਅੱਲਾ ਯਾਰ ਖ਼ਾਂ 'ਤੇ ਇਕ ਤਰਕ ਹੋਈ ਹੈ। ਕਿਤੇ ਡਰਦਾ ਮਾਰਾ ਤੂੰ ਗੁਰੂ ਗੋਬਿੰਦ ਸਿੰਘ ਜੀ ਦੀ ਉਪਮਾ ਤਾਂ ਨਹੀਂ ਕਰ ਰਿਹਾ? ਪਤਾ ਕੀ ਕਹਿੰਦਾ ਹੈ?

*ਅੱਲ੍ਹਾ ਕੀ ਸੌਗੰਧ ਹੈ ਨਾਨਕ ਕੀ ਕਸਮ ਹੈ।*
*ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੋ ਕਮ ਹੈ।*
*ਹਰ ਚੰਦ ਮੇਰੇ ਹਾਥ ਮੇਂ ਪੁਰਜ਼ੋਰ ਕਲਮ ਹੈ।*
*ਸਤਿਗੁਰ ਕੇ ਲਿਖੂੰ ਵਸਬ ਕਹਾਂ ਤਾਬੇ ਰਕਮ ਹੈ।*

ਭਾਵੇਂ ਮੇਰੀ ਕਲਮ ਵਿਚ ਕਿੰਨੀ ਤਾਕਤ ਹੈ ਪਰ ਇਹ ਕਲਮ ਗੁਰੂ ਗੋਬਿੰਦ ਸਿੰਘ ਜੀ ਦੀ ਮਹਿਮਾ ਲਿਖ ਸਕੇ, ਮੇਰੀ ਕਲਮ ਵਿਚ ਇੰਨੀ ਸ਼ਕਤੀ ਨਹੀਂ ਹੈ। ਅੱਲਾ ਯਾਰ ਖ਼ਾਂ ਕਹਿੰਦੇ ਹਨ-

*ਕਟਵਾ ਦੀਏ ਇਸ ਸ਼ਾਮ ਨੇ ਗੀਤਾ ਕੋ ਸੁਨਾ ਕਰ।*

ਗੀਤਾ ਦਾ ਫ਼ਲਸਫ਼ਾ ਸੁਣਾ ਕੇ ਅਰਜੁਨ ਦੇ ਅੰਦਰ ਸ੍ਰੀ ਕ੍ਰਿਸ਼ਨ ਨੇ ਅਜਿਹਾ ਜੋਸ਼ ਭਰਿਆ ਕਿ ਉਸਨੇ ਸੁੱਟੇ ਹੋਏ ਸ਼ਸਤਰ ਫਿਰ ਚੁੱਕ ਲਏ ਤੇ ਕਿਹਾ ਭਗਵਨ ! ਮੈਂ ਲੜਾਂਗਾ। ਅੱਲਾ ਯਾਰ ਖ਼ਾਂ ਕਹਿੰਦੇ ਹਨ ਕਿ ਗੀਤਾ ਦਾ ਫ਼ਲਸਫ਼ਾ ਸੁਣਾ ਕੇ ਕਿਸੇ ਦੇ ਅੰਦਰ ਲੜਨ ਦਾ ਜੋਸ਼ ਭਰਨਾ ਤੇ ਮਰਨ ਦੀ ਤਮੰਨਾ ਪੈਦਾ ਕਰਨੀ, ਇਹ ਗੱਲ ਕੁਝ ਹੋਰ ਹੈ, ਹੇ ਕਲਗੀਧਰ ! ਤੇਰੀ ਗੱਲ ਕੁਝ ਹੋਰ ਹੈ।



*ਕਟਵਾ ਦੀਏ ਇਸ ਸ਼ਾਮ ਨੇ ਗੀਤਾ ਕੋ ਸੁਨਾ ਕਰ।*
*ਰੂਹ ਫੂਕ ਦੀ ਗੋਬਿੰਦ ਨੇ ਬੇਟੋਂ ਕੋ ਕਟਾ ਕਰ।*

ਆਪਣੇ ਹੀ ਬੱਚਿਆਂ ਨੂੰ ਸ਼ਹੀਦ ਕਰਾ ਕੇ ਕਿਸੇ ਨੂੰ ਮਰਨ ਦੀ ਜਾਚ ਸਿਖਾਉਣੀ ਤੇ ਕੌਮ ਦੇ ਅੰਦਰ ਸੂਰਵੀਰਤਾ ਪੈਦਾ ਕਰਨੀ, ਇਹ ਗੱਲ ਕੁਝ ਹੋਰ ਹੈ। ਕਿਸੇ ਨੂੰ ਪਾਣੀ ਵਿਚ ਤੈਰਨਾ ਸਿਖਾਉਣਾ ਹੋਵੇ, ਪਹਿਲਾਂ ਆਪ ਤੈਰਨਾ ਪੈਂਦਾ ਹੈ। ਕਿਸੇ ਨੂੰ ਮਰਨਾ ਸਿਖਾਉਣਾ ਹੋਵੇ, ਪਹਿਲਾਂ ਆਪ ਮਰਨਾ ਪੈਂਦਾ ਹੈ।

ਮੈਂ ਅਰਜ਼ ਕਰਾਂ। ਮਾਸੂਮ ਬੱਚੇ ਸ਼ਹੀਦ ਹੋਏ ਸਨ। ਕੁਝ ਅਹਿਲਕਾਰਾਂ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਮਾਲਵੇ ਦੀ ਧਰਤੀ 'ਤੇ ਇਹ ਕਿਹਾ ਕਿ ਤੁਸੀਂ ਲਿਖਕੇ ਸਾਨੂੰ ਦੇ ਦਿਉ ਕਿ ਮੇਰੇ ਚਾਰ ਬੱਚੇ ਸ਼ਹੀਦ ਹੋ ਗਏ। ਅਸੀਂ ਇਸਨੂੰ ਆਧਾਰ ਬਣਾ ਕੇ ਸੁਲਾਹ ਦਾ ਕੋਈ ਰਸਤਾ ਲੱਭਦੇ ਹਾਂ। ਉਹ ਸਾਰੇ ਕਹਿੰਦੇ ਹਨ ਕਿ ਇਸ ਸੱਚਾਈ ਨੂੰ ਤੁਸੀਂ ਕਬੂਲ ਕਰ ਲਉ। ਸਤਿਗੁਰੂ ਕਬੂਲ ਕਰਦੇ ਹਨ ਬੜੇ ਆਲਮਾਨਾ ਢੰਗ ਨਾਲ। ਕਹਿੰਦੇ ਹਨ ਕਿ ਬਦ-ਕਲਾਮ ਬੰਦਾ, ਦੁਸ਼ਟ ਬੰਦਾ ਇਕ ਵੱਡਾ ਪੱਥਰ ਚੁੱਕ ਕੇ ਜੇਕਰ ਸੋਨੇ ਦੇ ਪਿਆਲੇ ਨੂੰ ਤੋੜਨਾ ਚਾਹੇ ਤਾਂ ਮੈਂ ਕਬੂਲ ਕਰਦਾ ਹਾਂ ਕਿ ਸੋਨੇ ਦਾ ਪਿਆਲਾ ਟੁੱਟ ਜਾਏਗਾ, ਪਰ ਪੱਥਰ ਨਹੀਂ ਟੁੱਟੇਗਾ। ਔਰੰਗਜ਼ੇਬ ਤੇ ਉਸਦੇ ਅਹਿਲਕਾਰੋ ! ਸੁਣ ਲਉ, ਕੋਈ ਸੋਨੇ ਦੇ ਪਿਆਲੇ ਨੂੰ ਤੋੜਨਾ ਚਾਹੇ

ਤਾਂ ਮੈਂ ਕਬੂਲ ਕਰਦਾ ਹਾਂ ਕਿ ਸੋਨੇ ਦਾ ਪਿਆਲਾ ਟੁੱਟ ਜਾਏਗਾ, ਪੱਥਰ ਨਹੀਂ ਟੁੱਟੇਗਾ, ਪਰ ਨਾ ਟੁੱਟ ਕੇ ਵੀ ਪੱਥਰ ਦੀ ਕੀਮਤ ਵੱਧਣੀ ਨਹੀਂ ਤੇ ਟੁੱਟ ਕੇ ਵੀ ਸੋਨੇ ਦੇ ਪਿਆਲੇ ਦੀ ਕੀਮਤ ਘੱਟਣੀ ਨਹੀਂ। ਮੇਰੇ ਬੱਚੇ ਟੁੱਟ ਕੇ ਵੀ ਸ਼ਹੀਦ ਕਹਿਲਾਉਣਗੇ, ਤੂੰ ਨਾ ਟੁੱਟ ਕੇ ਵੀ ਜ਼ਾਲਮ ਕਹਿਲਾਏਂਗਾ।

ਬੱਚੇ ਭਗਤ ਹੋਏ ਹਨ, ਬੱਚੇ ਪੂਰਨ ਗੁਰੂ ਦੇ ਸਿੱਖ ਹੋਏ ਹਨ, ਬੱਚੇ ਸ਼ਹੀਦ ਹੋਏ ਹਨ। ਧੰਨ ਗੁਰੂ ਹਰਿਕ੍ਰਿਸ਼ਨ ਜੀ ਸਾਢੇ ਪੰਜ ਸਾਲ ਦੇ ਸਨ, ਉਦੋਂ ਗੁਰਗੱਦੀ 'ਤੇ ਬਿਰਾਜਮਾਨ ਹੋਏ। ਸਾਢੇ ਸੱਤ ਸਾਲ ਦੇ ਹੋਏ ਤਾਂ ਰੁਖ਼ਸਤ ਹੋ ਗਏ। ਇਕ ਛਾਪ ਛੱਡ ਗਏ। ਇਹ ਅਕਲ ਦੀ ਗੱਲ ਹੈ, ਜੋਤ ਦੀ ਗੱਲ ਹੈ, ਉਮਰ ਦੀ ਗੱਲ ਨਹੀਂ। ਜੇਕਰ ਵਡੇਰੀ ਉਮਰ ਤੱਕ ਰਹਿੰਦੇ ਤਾਂ ਤਸਵੀਰਾਂ ਵੀ ਵਡੇਰੀ ਉਮਰ ਦੀਆਂ ਹੋਣੀਆਂ ਸਨ। ਜੇਕਰ ਜਵਾਨ ਪ੍ਰਭੂ ਦਾ ਨਾਮ ਜੱਪੇ ਤਾਂ ਉਸਦੀ ਵਾਸ਼ਨਾ ਸੀਮਾ ਵਿਚ ਹੋ ਜਾਏਗੀ। ਉਸ ਨੂੰ ਜੋਸ਼ ਦੇ ਨਾਲ ਨਾਲ ਹੋਸ਼ ਵੀ ਆ ਜਾਏਗਾ।

ਅਸੀਂ ਦੇਖਦੇ ਹਾਂ ਕਿ ਆਪਣੀ ਕਾਰ ਦੀ ਟੈਂਕੀ ਵਿਚ ਪੈਟਰੋਲ ਪਾਉਂਦੇ ਹਾਂ, ਅੱਗ ਹੈ, ਗੈਸ ਹੈ, ਪਰ ਨਾਲ ਪਾਣੀ ਪਾਉਂਦੇ ਹਾਂ। ਕੋਈ ਤਾਰਕਿਕ ਇਹ ਕਹਿ ਦੇਵੇ ਕਿ ਚੱਲਦੀ ਤਾਂ ਅੱਗ ਨਾਲ ਹੈ, ਪਾਣੀ ਪਾਉਣ ਦੀ ਕੀ ਲੋੜ ਹੈ ? ਤੇ ਉਹ ਆਖੇ ਮੈਂ ਨਹੀਂ ਪਾਉਂਦਾ ਪਾਣੀ ਰੈਡੀਏਟਰ ਵਿਚ। ਥੋੜ੍ਹੀ ਦੂਰ ਜਾ ਕੇ ਓਵਰ-ਹੀਟ ਹੋ ਜਾਏਗੀ, ਨਹੀਂ ਚੱਲ ਸਕੇਗੀ। ਜਵਾਨ ਦੇ ਕੋਲ ਜੋਸ਼ ਹੀ ਜੋਸ਼ ਹੁੰਦਾ ਹੈ, ਇਸ ਦੀ ਟੈਂਕੀ ਵਿਚ ਪੈਟਰੋਲ ਤਾਂ ਹੁੰਦਾ ਹੈ, ਪਰ ਪਾਣੀ ਨਹੀਂ ਹੁੰਦਾ। ਇਸ ਕਾਰਨ ਕਰਕੇ ਜਵਾਨਾਂ ਦੇ ਮੋਢਿਆਂ 'ਤੇ ਜਿਹੜੀਆਂ ਕ੍ਰਾਂਤੀਆਂ ਅਸਵਾਰ ਹੁੰਦੀਆਂ ਹਨ, ਮੰਜ਼ਿਲੇ ਮਕਸੂਦ ਤੱਕ ਨਹੀਂ ਜਾਂਦੀਆਂ। ਇਹਨਾਂ ਦੀ ਵਾਸ਼ਨਾ ਇਹਨਾਂ ਨੂੰ ਭਰੱਸ਼ਟ ਕਰਕੇ ਰੱਖ ਦਿੰਦੀ ਹੈ। ਬੁੱਢਾ ਜੇਕਰ ਨਾਮ ਜੱਪੇ ਤਾਂ ਜਿਹੜੀ ਉਸਦੇ ਕੋਲ ਸਿਆਣਪ ਹੈ, ਇਸਦੇ ਨਾਲ ਉਸਦੀ ਨਿਰਮਾਣਤਾ ਤਾਂ ਵੱਧ ਜਾਏਗੀ ਪਰ ਹੰਕਾਰ ਨਹੀਂ ਵੱਧੇਗਾ।

84 ਸਾਲ ਦੇ ਬਿਰਦ ਬਾਬਾ ਅਮਰਦਾਸ ਜੀ ਬੈਠੇ ਹਨ। ਸ਼ਰੀਕਾਂ ਦੇ ਭੜਕਾਏ ਹੋਏ ਦਾਤੂ ਜੀ ਅੰਗਦ ਦੇਵ ਜੀ ਮਹਾਰਾਜ ਦੇ ਸਾਹਿਬਜ਼ਾਦੇ ਆਏ। ਸਿੰਘਾਸਣ 'ਤੇ ਸਤਿਗੁਰੂ ਬੈਠੇ ਸਨ, ਖਿੱਚ ਕੇ ਲੱਤ ਮਾਰੀ ਦਾਤੂ ਨੇ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਦੇ ਸੀਨੇ ਵਿਚ। ਕਵੀ ਸੰਤੋਖ ਸਿੰਘ ਲਿਖਦੇ ਹਨ ਸਤਿਗੁਰੂ ਥੱਲੇ ਡਿੱਗੇ। ਥੱਲੇ ਡਿੱਗਦਿਆਂ ਸਾਰ ਇਕ ਦੱਮ ਦਾਤੂ ਦੇ ਚਰਨ ਫੜੇ ਹਨ ਅਤੇ ਆਖਿਆ - ਭਾਰੀ ਸੇਵਾ ਕਰਕੇ ਤੇ ਵਡੇਰੀ ਉਮਰ ਕਰਕੇ ਮੇਰੀਆਂ ਹੱਡੀਆਂ ਸਖ਼ਤ ਹਨ। ਤੁਹਾਡੇ ਚਰਨ ਬੜੇ ਕੋਮਲ ਹਨ। ਤੁਸੀਂ ਮੈਨੂੰ ਖਿੱਚ ਕੇ ਲੱਤ ਮਾਰੀ ਹੈ। ਤੁਹਾਡੇ ਕਿਤੇ ਚਰਨਾਂ ਨੂੰ ਮੋਚ ਤਾਂ ਨਹੀਂ ਆਈ। ਜਵਾਨ ਦਾਤੂ ਜੋਸ਼ ਨਾਲ ਭਰੇ ਹੋਏ ਸਨ। ਇਕ-ਦੱਮ ਹੋਸ਼ ਵਿਚ ਆਏ ਤੇ ਅੱਖਾਂ ਭਰ ਆਈਆਂ। ਕਹਿਣ ਲੱਗੇ ਕਿ ਇਹੀ ਗੱਲ ਹੈ ਜੋ ਤੁਸੀਂ ਗੱਦੀ ਲੈ ਗਏ ਤੇ ਅਸੀਂ ਵਾਂਝੇ ਰਹਿ ਗਏ।

ਇਕ ਬਜ਼ੁਰਗ ਜਦੋਂ ਨਾਮ ਜੱਪੇਗਾ ਤਾਂ ਉਸਨੂੰ ਆਪਣੀ ਸਿਆਣਪ ਦਾ ਹੰਕਾਰ ਨਹੀਂ ਹੋਵੇਗਾ। ਹੰਕਾਰ ਗੁਣਾਂ ਦੇ ਆਸਰੇ 'ਤੇ ਵੱਧਦਾ ਹੈ, ਔਗੁਣਾਂ ਦੇ ਆਸਰੇ 'ਤੇ ਨਹੀਂ। ਇਕ ਮਨੁੱਖ

ਦਾਨ ਦਾ ਹੰਕਾਰ ਤਾਂ ਕਰ ਸਕਦਾ ਹੈ ਕਿ ਮੈਂ ਮਾੜਾ-ਮੋਟਾ ਦਾਨੀ ਨਹੀਂ, ਬਹੁਤ ਵੱਡਾ ਦਾਨੀ ਹਾਂ, ਪਰ ਇਕ ਮਨੁੱਖ ਚੋਰੀ ਦਾ ਕੀ ਹੰਕਾਰ ਕਰੇ ਕਿ ਮੈਂ ਮਾੜਾ-ਮੋਟਾ ਚੋਰ ਨਹੀਂ ਹਾਂ, ਬਹੁਤ ਵੱਡਾ ਚੋਰ ਹਾਂ। ਪ੍ਰਭੂ ਦਾ ਨਾਮ ਜੱਪਦਿਆਂ ਬਚਪਨ ਸਫਲ ਹੋ ਜਾਂਦਾ ਹੈ, ਜਵਾਨੀ ਸਫਲ ਹੋ ਜਾਂਦੀ ਹੈ, ਬੁੱਢੇਪਾ ਸਫਲ ਹੋ ਜਾਂਦਾ ਹੈ। ਨਾ ਜੱਪੀਏ ਤਾਂ ਤਿੰਨੇ ਅਵਸਥਾਵਾਂ ਅਕਾਰਥ ਚਲੀਆਂ ਜਾਂਦੀਆਂ ਹਨ।

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*
*ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ॥*

(ਅੰਗ ੧੪੨੮)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥



# ਜੀਵਨ ਦਾ ਖ਼ਜ਼ਾਨਾ

ਪਰਮ ਸਨਮਾਨ ਯੋਗ ਗੁਰੂ ਰੂਪ ਗੁਰੂ ਖਾਲਸਾ ਸਾਧਸੰਗਤਿ ਜੀਉ !

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਿਹ॥

ਇਕ ਪੁਰਾਣਕ ਮਿੱਥਿਆ ਹੈ ਕਿ ਦਾਨਵਾਂ ਤੇ ਦੇਵਤਿਆਂ ਨੇ ਮਿਲਕੇ ਸਾਗਰ ਨੂੰ ਰਿੜਕਿਆ। ਫਿਰ ਉਸਦੇ ਵਿਚੋਂ 14 ਰਤਨ ਨਿਕਲੇ। ਉਹਨਾਂ 14 ਰਤਨਾਂ ਦੀ ਵਿਆਖਿਆ ਵੀ ਕਰਦੇ ਹਨ। ਉਹ ਕਿਹੜੇ 14 ਰਤਨ ਹਨ, ਮੈਂ ਆਪ ਜੀ ਦੇ ਸਾਹਮਣੇ ਰੱਖਾਂ।

*ਸੇਈ ਮਨ ਰੰਭਾ ਵਾਰਨੀ ਆਮੀ ਸੰਖ ਗਜਰਾਜ।*
*ਬਿਖ, ਦਮ, ਸਸੀ, ਕਲਪ ਕਰ ਧਨ ਧਨੰਤਰ ਬਾਜ।*



ਇਹ 14 ਰਤਨ ਮੰਨਦੇ ਹਨ - ਲੱਛਮੀ ਨਿਕਲੀ। ਇਕ ਬੜੀ ਖ਼ੂਬਸੂਰਤ ਮਨੀ ਨਿਕਲੀ। ਇਕ ਅਪਸਰਾ ਰੰਭਾ ਨਾਮ ਦੀ ਨਿਕਲੀ। ਇਕ ਸ਼ਰਾਬ ਦ ਮੱਟ ਨਿਕਲਿਆ। ਅੰਮ੍ਰਿਤ ਦਾ ਕੁੰਭ ਵੀ ਨਿਕਲਿਆ। ਇਕ ਬੜਾ ਖ਼ੂਬਸੂਰਤ ਸੰਖ ਵੀ ਨਿਕਲਿਆ। ਇਕ ਚਿੱਟੇ ਰੰਗ ਦਾ ਬੜਾ ਸੋਹਣਾ ਹਾਥੀ ਨਿਕਲਿਆ, ਜ਼ਹਿਰ ਦਾ ਕੁੰਭ ਵੀ ਨਿਕਲਿਆ। ਕਾਮਧੇਨ ਗਊ ਵੀ ਨਿਕਲੀ। ਚੰਦਰਮਾ ਵੀ ਨਿਕਲਿਆ। ਇਕ ਕਲਪ ਬ੍ਰਿਛ ਵੀ ਨਿਕਲਿਆ। ਇਕ ਬੜਾ ਸੋਹਣਾ ਧਨੁਸ਼ ਵੀ ਨਿਕਲਿਆ। ਇਕ ਬਹੁਤ ਵੱਡਾ ਆਯੁਰਵੇਦ ਆਚਾਰੀਆ ਵੀ ਨਿਕਲਿਆ ਧਨੰਤਰ। ਇਕ ਬੜਾ ਸੋਹਣਾ ਘੋੜਾ ਵੀ ਨਿਕਲਿਆ। ਇਸ ਤਰ੍ਹਾਂ ਇਹ 14 ਰਤਨ ਬਣਦੇ ਹਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਰਾਮਕਲੀ ਦੀ ਵਾਰ ਵਿਚ ਉਹਨਾਂ ਨੇ ਇਕ ਵਾਸਤਵਿਕ ਇਤਿਹਾਸ, ਇਕ ਹਕੀਕਤ, ਇਕ ਸੱਚਾਈ ਨੂੰ ਬਿਆਨ ਕੀਤਾ। ਕਬੀਰ ਜੀ ਮਹਾਰਾਜ ਕਹਿੰਦੇ ਹਨ-

*ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ॥*
*ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ॥*

(ਅੰਗ ੮੫੭)

ਇਕ ਬੜਾ ਸੁੰਦਰ ਕਮਲ ਦਾ ਫੁੱਲ ਮਨੁੱਖ ਦੇ ਅੰਦਰ ਹੈ। ਸਰੀਰ ਦੇ ਸਾਗਰ ਵਿਚ ਇਕ ਬੜਾ ਸੁੰਦਰ ਕਮਲ ਦਾ ਫੁੱਲ ਹੈ। ਬੜਾ ਅਦੁੱਤੀ ਖ਼ਜ਼ਾਨਾ ਪਰੀਪੂਰਨ ਪ੍ਰਮਾਤਮਾ ਨੇ ਸਾਨੂੰ

ਦਿੱਤਾ ਹੈ। ਕਿਹੜਾ ? ਇਹ ਜੀਵਨ। ਤੁਸੀਂ ਆਖੋਗੇ, ਕੀ ਇਹ ਜੀਵਨ ਖ਼ਜ਼ਾਨਾ ਹੈ ? ਹਾਂ,

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮ॥*

(ਅੰਗ ੨੯੩)

ਉਹ ਨੌਂ ਖ਼ਜ਼ਾਨਿਆਂ ਵਰਗਾ ਪ੍ਰਭੂ ਦਾ ਨਾਮ ਕਿਸੇ ਨੇ ਵੀ ਨਹੀਂ ਦੇਖਿਆ। ਸਤਾ ਬਲਵੰਡ ਇਹ ਕਹਿ ਰਹੇ ਹਨ ਕਿ 14 ਰਤਨ ਇਸੇ ਕਾਇਆ ਵਿਚੋਂ ਪ੍ਰਗਟ ਕਰਨੇ ਹਨ, ਇਹੀ ਸਾਗਰ ਹੈ। ਠੀਕ ਹੈ ਸਾਇੰਸ ਅੱਜ ਬੜੀ ਉੱਨਤੀ 'ਤੇ ਹੈ। ਕੋਈ ਸਾਇੰਟਿਸਟ ਅਜਿਹਾ ਨਹੀਂ ਕਹੇਗਾ ਕਿ ਮਨੁੱਖ ਦੀ ਕਾਇਆ ਰਤਨਾਂ ਦੀ ਖਾਨ ਹੈ। ਉਹ ਤਾਂ ਕਹਿਣਗੇ ਹੱਡੀਆਂ ਹਨ। ਹੱਡੀਆਂ ਉੱਪਰ ਚੜ੍ਹਿਆ ਹੋਇਆ ਮਾਸ ਹੈ। ਮਾਸ ਦੇ ਉੱਪਰ ਚੜ੍ਹੀ ਹੋਈ ਚਰਬੀ ਹੈ ਅਤੇ ਚਰਬੀ ਦੇ ਉੱਪਰ ਦਿੱਸ ਰਹੀ ਖਲੜੀ ਹੈ। ਖਲੜੀ ਦੇ ਥੱਲੇ ਚਰਬੀ ਹੈ, ਚਰਬੀ ਦੇ ਥੱਲੇ ਮਾਸ ਹੈ, ਮਾਸ ਦੇ ਥੱਲੇ ਹੱਡੀਆਂ ਹਨ, ਕੋਈ ਨਉਨਿਧ ਨਾਮ ਨਹੀਂ ਹੈ। ਜਿਸ ਢੰਗ ਨਾਲ ਸਾਇੰਸ ਕਹਿੰਦੀ ਹੈ, ਉਹਨਾਂ ਦੀ ਖੋਜ ਬਾਹਰ-ਬਾਹਰ ਹੈ।

ਸਾਇੰਸ ਪਦਾਰਥ ਨੂੰ ਤੋੜ ਕੇ ਪਦਾਰਥ ਦੀ ਖੋਜ ਕਰਦੀ ਹੈ। ਜਿਸ ਆਖ਼ਰੀ ਭਾਗ ਵਿਚ ਸਾਇੰਟਿਸਟ ਪਹੁੰਚਿਆ ਹੈ, ਉਸ ਦਾ ਨਾਮ ਰੱਖਿਆ ਹੈ ਪਰਮਾਣੂ। ਇਕ ਸੰਤ, ਇਕ ਗੁਰਮੁਖ, ਇਕ ਬ੍ਰਹਮ-ਗਿਆਨੀ ਆਪਣੇ ਮਨ ਨੂੰ ਸ਼ਬਦ ਨਾਲ ਜੋੜ ਕੇ ਫਿਰ ਸਾਰਿਆਂ ਨਾਲ ਜੋੜ ਕੇ ਜਿਸ ਆਖ਼ਰ ਵਿਚ ਪਹੁੰਚਿਆ ਹੈ, ਉਸਦਾ ਨਾਮ ਉਸਨੇ ਰੱਖਿਆ ਹੈ ਪ੍ਰਮਾਤਮਾ। ਤੋੜਨ ਵਾਲੇ ਨੂੰ ਭੋਗੀ ਕਹਿੰਦੇ ਹਨ। ਭੋਗੀ ਦਾ ਮਤਲਬ ਜਿਹੜਾ ਹਰ ਚੀਜ਼ ਦੇ ਭਾਗ ਭਾਗ ਕਰਦਾ ਹੈ। ਪਹਿਲਾਂ ਆਪਣੇ ਮਨ ਦੇ ਟੁਕੜੇ ਕਰਦਾ ਹੈ। ਮਨੁੱਖ ਸਰੀਰ ਦੇ ਤੱਲ 'ਤੇ ਟੁਕੜਿਆਂ ਵਿਚ ਨਹੀਂ ਹੈ। ਟੁਕੜਿਆਂ ਵਿਚ ਸਰੀਰ ਜੀਅ ਨਹੀਂ ਸਕਦਾ, ਮੌਤ ਹੋ ਜਾਏਗੀ। ਪਰ ਮਨ ਟੁਕੜਿਆਂ ਵਿਚ ਬੈਠਦਾ ਹੈ। ਆਪ ਦੀ ਗਿਆਤ ਲਈ ਅਰਜ਼ ਕਰਾਂ, ਮਨ ਦਾ ਇਕ ਛੋਟਾ ਜਿਹਾ ਭਾਗ ਗੁਰਦੁਆਰੇ ਵਿਚ ਹੁੰਦਾ ਹੈ ਬਾਕੀ ਨਹੀਂ ਹੁੰਦਾ। ਕੋਈ ਟੁਕੜਾ ਕਿਤੇ, ਕੋਈ ਟੁਕੜਾ ਕਿਤੇ। ਥੋੜਾ ਜਿਹਾ ਮਨ ਬਜ਼ਾਰ ਵਿਚ ਹੋਵੇਗਾ, ਥੋੜਾ ਜਿਹਾ ਮਨ ਪਰਿਵਾਰ ਵਿਚ ਹੋਵੇਗਾ। ਥੋੜਾ ਜਿਹਾ ਕਾਰੋਬਾਰ ਵਿਚ ਹੋਵੇਗਾ, ਥੋੜਾ ਜਿਹਾ ਕਿਸੇ ਹੋਰ ਪਾਸੇ ਹੋਵੇਗਾ। ਮਹਾਰਾਜ ਇਸ ਲਈ ਕਹਿੰਦੇ ਹਨ-

*ਅਬ ਕਿਉ ਉਗਵੈ ਦਾਲ॥*

ਬੀਜ ਨੂੰ ਦੁਫਾੜ ਕਰ ਦੇਈਏ, ਹੋਰ ਜ਼ਰਾ ਦੱਲ ਦੇਈਏ ਤਾਂ ਦਲੀਆ ਬਣ ਜਾਂਦਾ ਹੈ ਤਾਂ ਮਹਾਰਾਜ ਕਹਿੰਦੇ ਹਨ ਕਿ ਦਲੀਆ ਕਿਵੇਂ ਉਗੇਗਾ। ਬੀਜ ਤਾਂ ਸਾਬਤ ਚਾਹੀਦਾ ਹੈ। ਪ੍ਰਭੂ ਦਾ ਨਾਮ ਜੱਪਣ ਲਈ, ਆਨੰਦ ਮਾਣਨ ਲਈ ਮਨ ਪੂਰਾ ਚਾਹੀਦਾ ਹੈ। ਜਿਹੜਾ ਮਨੁੱਖ ਆਪਣੇ ਮਨ ਨੂੰ ਦੁਫਾੜ ਕਰ ਲੈਂਦਾ ਹੈ, ਟੁਕੜੇ ਟੁਕੜੇ ਕਰ ਲੈਂਦਾ ਹੈ, ਫਿਰ ਉਸ ਦੀ ਇਕ ਫ਼ਿਤਰਤ ਬਣ ਜਾਂਦੀ ਹੈ। ਕੀ ? ਤੋੜੀ ਜਾਣਾ ਹੈ, ਵੰਡੀ ਜਾਣਾ ਹੈ, ਮਨੁੱਖ ਨੂੰ ਵੰਡਣਾ ਹੈ,

ਜ਼ਮੀਨ ਨੂੰ ਵੰਡਣਾ ਹੈ, ਸਾਗਰ ਨੂੰ ਵੰਡਣਾ ਹੈ, ਦਰਿਆਵਾਂ ਨੂੰ ਵੰਡਣਾ ਹੈ, ਪਹਾੜਾਂ ਨੂੰ ਵੰਡਣਾ ਹੈ। ਵੰਡਦਿਆਂ ਵੰਡਦਿਆਂ ਮਨੁੱਖ ਫਿਰ ਇਸ ਨਤੀਜੇ 'ਤੇ ਪਹੁੰਚਦਾ ਹੈ ਕਿ ਕੁਝ ਅਜਿਹਾ ਵੀ ਹੈ ਜੋ ਮੇਰੀ ਪਹੁੰਚ ਤੋਂ ਪਰ੍ਹੇ ਹੈ, ਮੈਂ ਨਹੀਂ ਵੰਡ ਸਕਦਾ। ਮਨੁੱਖ ਸੂਰਜ ਨੂੰ ਨਹੀਂ ਵੰਡ ਸਕਿਆ। ਸੂਰਜ ਨੂੰ ਪ੍ਰਮਾਤਮਾ ਨੇ ਮਨੁੱਖਾਂ ਦੀ ਪਕੜ ਤੋਂ ਦੂਰ ਬਣਾਇਆ ਹੈ। ਜੇ ਕਿਤੇ ਇਹ ਵੀ ਮਨੁੱਖ ਦੇ ਹੱਥਾਂ ਤੱਕ ਪਹੁੰਚ ਸਕਦਾ ਜਾਂ ਮਨੁੱਖ ਦੇ ਹੱਥ ਉਥੇ ਤੱਕ ਪਹੁੰਚ ਜਾਂਦੇ ਤਾਂ ਅੱਜ ਸੂਰਜ ਵੀ ਵੰਡਿਆ ਹੋਣਾ ਸੀ। ਫਿਰ ਸੂਰਜ ਨਾਲ ਵੀ ਲਕਬ ਜੁੜ ਜਾਣਾ ਸੀ ਕਿ ਇਹ ਸੂਰਜ ਚਾਈਨਾ ਦਾ ਹੈ, ਅਮਰੀਕਨ ਹੈ, ਹਿੰਦੋਸਤਾਨੀ ਹੈ ਜਾਂ ਪਾਕਿਸਤਾਨੀ ਹੈ। ਫਿਰ ਸੂਰਜ ਨਾਲ ਮਜ਼ਬ ਵੀ ਜੁੜ ਜਾਣਾ ਸੀ। ਫਿਰ ਸੂਰਜ ਨਾਲ ਜਾਤ-ਪਾਤ ਵੀ ਜੁੜ ਜਾਣੀ ਸੀ। ਫਿਰ ਸੂਰਜ ਨਾਲ ਰੰਗ-ਰੂਪ ਵੀ ਜੁੜ ਜਾਣਾ ਸੀ। ਮਨੁੱਖ ਦੀ ਪਹੁੰਚ ਤੋਂ ਪਰ੍ਹੇ ਹੈ। ਪ੍ਰਮਾਤਮਾ ਮਹਾਂ ਸੂਰਜ ਹੈ।

*ਨਮੋ ਸੂਰਜ ਸੂਰਜੇ॥ ਨਮੋ ਚੰਦ੍ਰ ਚੰਦ੍ਰੇ॥*

(ਜਾਪੁ ਸਾਹਿਬ)

ਨਾ ਮਨੁੱਖ ਦੀ ਪਹੁੰਚ ਸੂਰਜ ਤੱਕ ਹੈ ਤੇ ਨਾ ਮਹਾਂ-ਸੂਰਜ ਤੱਕ ਹੈ। ਜਿੱਥੋਂ ਤੱਕ ਮਨੁੱਖ ਦੀ ਪਹੁੰਚ ਹੈ, ਮਨੁੱਖ ਨੇ ਵੰਡਿਆ ਹੈ। ਮਨੁੱਖ ਨੇ ਮਨੁੱਖਾਂ ਨੂੰ ਵੀ ਵੰਡਿਆ ਹੈ। ਇਹ ਮਨੁੱਖ ਮੇਰੇ ਹਨ, ਇਹ ਮੇਰੇ ਨਹੀਂ ਹਨ। ਇਹ ਮੇਰੇ ਆਪਣੇ ਹਨ, ਇਹ ਮੇਰੇ ਆਪਣੇ ਨਹੀਂ ਹਨ।

ਜੋ ਤੋੜਦਾ ਹੈ, ਉਸਨੂੰ ਭੋਗੀ ਕਹਿੰਦੇ ਹਨ। ਜੋ ਜੋੜਦਾ ਹੈ ਅਤੇ ਆਪਣਾ ਮਨ ਪ੍ਰਭੂ ਨਾਲ ਜੋੜ ਲੈਂਦਾ ਹੈ, ਜੁੜੇ ਹੋਏ ਨੂੰ ਜੋਗੀ ਕਹਿੰਦੇ ਹਨ। ਮਨੁੱਖ ਜੋਗੀ ਦੀ ਤਰ੍ਹਾਂ ਨਹੀਂ ਜੀਅ ਰਿਹਾ, ਭੋਗੀ ਦੀ ਤਰ੍ਹਾਂ ਜੀਅ ਰਿਹਾ ਹੈ। ਪ੍ਰਭੂ ਨਾਲ ਨਹੀਂ ਜੁੜਿਆ ਹੋਇਆ। ਸਾਇੰਟਿਸਟ ਪਦਾਰਥ ਦੇ ਟੁਕੜੇ ਕਰਦਾ ਹੈ। ਤੋੜਦਿਆਂ-ਤੋੜਦਿਆਂ ਪਦਾਰਥ ਦੇ ਜਿਸ ਆਖ਼ਰੀ ਭਾਗ 'ਤੇ ਸਾਇੰਟਿਸਟ ਪਹੁੰਚਿਆ ਹੈ, ਉਸਨੂੰ ਉਸ ਨੇ ਨਾਮ ਦਿੱਤਾ ਹੈ ਪਰਮਾਣੂ। ਦਿਖਾਈ ਤਾਂ ਨਹੀਂ ਦਿੰਦਾ ਪਰ ਪ੍ਰਣਾਮ ਤੋਂ ਪਤਾ ਚੱਲਦਾ ਹੈ ਕਿ ਪਰਮਾਣੂ ਹੈ। ਪ੍ਰਮਾਣੂ ਦਾ ਪ੍ਰਣਾਮ ਅਸੀਂ ਦੇਖਦੇ ਹਾਂ। ਸੁਰਤ ਨੂੰ ਸ਼ਬਦ ਨਾਲ ਜੋੜਦਿਆਂ-ਜੋੜਦਿਆਂ, ਮਨ ਨੂੰ ਸ਼ਬਦ ਨਾਲ ਜੋੜਦਿਆਂ ਜੋੜਦਿਆਂ, ਸੁਰਤ ਸ਼ਬਦ ਬਣਿਆ ਸ੍ਰੋਤੇ ਤੋਂ। ਸ਼ਬਦ ਨੂੰ ਪਹਿਲਾਂ ਸੁਣਨਾ ਹੈ। ਸੁਣਨਾ ਹੀ ਸੁਰਤ ਨੂੰ ਜੋੜਨਾ ਹੈ। ਜਿਵੇਂ ਜ਼ਬਾਨ ਉਚਾਰਨ ਕਰ ਰਹੀ ਹੈ ਮੂਲ-ਮੰਤਰ, ਇਹ ਤਾਂ ਆਵਾਜ਼ ਹੈ, ਹੁਣ ਇਸਨੂੰ ਸੁਣਨਾ ਹੈ। ਸੁਣੇਗਾ ਕੌਣ ? ਮਨ ਸੁਣੇਗਾ। ਜੇਕਰ ਕੰਨਾਂ ਦੇ ਨਾਲ ਮਨ ਨਹੀਂ ਹੈ ਤਾਂ ਫਿਰ ਇਹ ਕੰਨ ਨਹੀਂ ਸੁਣ ਸਕਦੇ। ਇਕ ਮਨੁੱਖ ਉੱਚੀ ਉੱਚੀ ਬੋਲ ਰਿਹਾ ਹੁੰਦਾ ਹੈ, ਦੂਜਾ ਸੁਣ ਰਿਹਾ ਹੁੰਦਾ ਹੈ ਤੇ ਸੁਣਨ ਵਾਲਾ ਅਚਨਚੇਤ ਕਹਿ ਦਿੰਦਾ ਹੈ, ਮਿੱਤਰਾ, ਇਹ ਗੱਲ ਫਿਰ ਕਹਿ, ਮੈਂ ਨਹੀਂ ਸੁਣੀ। ਤੂੰ ਕਿਉਂ ਨਹੀਂ ਸੁਣੀ ? ਕਹਿੰਦਾ ਹੈ, ਕੀ ਕਰਾਂ, ਮੇਰਾ ਮਨ ਕਿਸੇ ਹੋਰ ਪਾਸੇ ਚਲਾ ਗਿਆ ਸੀ। ਸੁਣਨਾ ਮਨ ਨੇ ਹੈ ਕੰਨਾਂ ਦੇ ਰਾਹੀਂ। ਜੇਕਰ ਮਨ ਨਹੀਂ ਹੈ ਤਾਂ ਕਿੰਨੀਆਂ ਉੱਚੀਆਂ ਆਵਾਜ਼ਾਂ ਅਲਾਪੀਆਂ ਜਾ ਰਹੀਆਂ ਹੋਣ, ਮਨੁੱਖ

ਨਹੀਂ ਸੁਣ ਸਕਦਾ। ਇਹਨਾਂ ਅੱਖਾਂ ਦੇ ਨਾਲ ਮਨ ਨਹੀਂ ਹੈ ਤਾਂ ਤੁਸੀਂ ਆਪਣੇ ਘਰ ਵੀ ਨਹੀਂ ਪਹੁੰਚ ਸਕਦੇ। ਕਈ ਵਾਰ ਅਜਿਹਾ ਹੁੰਦਾ ਹੈ ਕਿ ਮਨੁੱਖ ਆਪਣੇ ਘਰ ਦੇ ਬੂਹੇ ਕੋਲੋਂ ਲੰਘ ਜਾਂਦਾ ਹੈ। 100-200 ਫੁੱਟ ਅੱਗੇ ਜਾਂਦਾ ਹੈ, ਜਿਵੇਂ ਮਨ ਅੱਖਾਂ ਨਾਲ ਜੁੜਦਾ ਹੈ, ਖ਼ਿਆਲ ਆ ਜਾਂਦਾ ਹੈ ਕਿ ਘਰ ਤਾਂ ਪਿੱਛੇ ਰਹਿ ਗਿਆ। ਇਹ ਘਰ ਕਿਉਂ ਨਹੀਂ ਜਾ ਸਕਿਆ ? ਅੱਖਾਂ ਨਾਲ ਮਨ ਨਹੀਂ ਹੈ। ਜੇਕਰ ਅੱਖਾਂ ਨਾਲ ਮਨ ਨਹੀਂ ਹੈ ਤਾਂ ਤੁਸੀਂ ਆਪਣੇ ਰੋਜ਼ਮਰਾ ਰਹਿਣ ਵਾਲੇ ਘਰ ਵਿਚ ਵੀ ਨਹੀਂ ਜਾ ਸਕਦੇ। ਕੰਨਾਂ ਨਾਲ ਮਨ ਨਹੀਂ ਤਾਂ ਕੁਝ ਵੀ ਨਹੀਂ ਸੁਣ ਸਕਦੇ। ਮਨੁੱਖ ਜਦੋਂ ਵੀ ਕਿਤਾਬ ਪੜ੍ਹਦਾ ਹੈ, ਕਦੋਂ ਸ਼ੁਰੂ ਹੋਈ, ਕਦੋਂ ਸਮਾਪਤ ਹੋਈ, ਕੁਝ ਵੀ ਨਹੀਂ ਪਤਾ। ਮਨ ਨੇ ਕੁਝ ਵੀ ਨਹੀਂ ਸੁਣਿਆ। ਭੋਜਨ ਦੀ ਬੁਰਕੀ ਕੰਠ ਦੇ ਰਾਹੀਂ ਅੰਦਰ ਜਾਂਦੀ ਹੈ ਤਾਂ ਪੱਚ ਕੇ ਕੁਝ ਖ਼ੂਨ ਬਣਦੀ ਹੈ, ਕੁਝ ਮਾਸ ਬਣਦੀ ਹੈ, ਕੁਝ ਚਰਬੀ ਬਣਦੀ ਹੈ। ਸ਼ਬਦ ਤਾਂ ਸੁਣ ਕੇ ਹੀ ਮਨ ਵਿਚ ਜਾਏਗਾ, ਇਹੀ ਆਨੰਦ ਬਣੇਗਾ, ਸਮਾਧੀ ਬਣੇਗਾ, ਰੱਸ ਬਣੇਗਾ, ਖੇੜਾ ਬਣੇਗਾ। ਜੇਕਰ ਸ਼ਬਦ ਮਨ ਤੱਕ ਨਹੀਂ ਪਹੁੰਚਿਆ ਤਾਂ ਕੋਈ ਸਮਾਧੀ ਨਹੀਂ। ਮਨ ਤਾਂ ਸੁਣੇਗਾ ਜੇ ਮਨ ਇਕ ਹੋਵੇ, ਟੁਕੜਿਆਂ ਟੁਕੜਿਆਂ ਵਿਚ ਨਾ ਹੋਵੇ। ਇਕ ਸਾਇੰਟਿਸਟ ਪਦਾਰਥ ਦੇ ਟੁਕੜੇ ਕਰਦਿਆਂ ਕਰਦਿਆਂ ਪਦਾਰਥ ਦੇ ਜਿਸ ਬਾਰੀਕ ਆਖ਼ਰੀ ਹਿੱਸੇ 'ਤੇ ਪਹੁੰਚਿਆ ਹੈ, ਉਸਨੂੰ ਉਸਨੇ ਨਾਮ ਦਿੱਤਾ ਪ੍ਰਮਾਣੂ। ਪਰ ਉਸ ਤੋਂ ਜੋ ਕੁਝ ਹੋਇਆ ਹੈ ਤੇ ਉਸ ਤੋਂ ਜੋ ਕੁਝ ਹੋ ਸਕਦਾ ਹੈ, ਪ੍ਰਨਾਮ ਤੋਂ ਪਤਾ ਚੱਲਦਾ ਹੈ ਕਿ ਪ੍ਰਮਾਣੂ ਹੈ। ਇਕ ਭਗਤ, ਇਕ ਸੰਤ, ਇਕ ਨਾਮ ਅਭਿਆਸੀ ਆਪਣੇ ਮਨ ਨੂੰ ਸ਼ਬਦ ਨਾਲ ਜੋੜਦਿਆਂ ਜੋੜਦਿਆਂ, ਸੁਰਤ ਨੂੰ ਸ਼ਬਦ ਨਾਲ ਜੋੜਦਿਆਂ ਜੋੜਦਿਆਂ ਸੁਰਤ ਸੁਣਨਾ ਸੁਰਤ ਸਮਝਣਾ ਸੁਰਤ ਜੁੜਨਾ।



ਮਹਾਰਾਜ ਦੀ ਬਾਣੀ ਪੜ੍ਹਦਿਆਂ ਜਿੱਥੇ ਸੁਰਤ ਸ਼ਬਦ ਆਵੇ, ਸ਼ਬਦ ਦੀ ਚਾਲ ਦੇ ਮੁਤਾਬਿਕ ਉਸਦੇ ਵੱਖ-ਵੱਖ ਅਰਥ ਬਣਦੇ ਹਨ। ਇਹ ਤਾਂ ਸ੍ਰੋਤਾ ਹੈ, ਸੁਣ ਰਿਹਾ ਹੈ, ਸੁਰਤ ਦੇ ਵਿਚ ਹੈ। ਜੇ ਸੁਰਤ ਵਿਚ ਹੈ ਫਿਰ ਸੁਣ ਕੇ ਹੀ ਸਮਝ ਆਵੇਗੀ। ਇਸਨੂੰ ਉਪਨਿਸ਼ਦਾਂ ਦੇ ਰਿਸ਼ੀ ਇੰਝ ਕਹਿੰਦੇ ਹਨ ਕਿ ਸੁਣਨ ਦੇ ਨਾਲ ਹੀ ਧਰਮ ਦੀ ਪ੍ਰਾਪਤੀ ਹੁੰਦੀ ਹੈ। ਸੁਣਿਐ ਦੀਆਂ ਚਾਰ ਪਉੜੀਆਂ ਹਨ। ਸੁਣ ਕੇ ਮਨੁੱਖ ਸਿੱਧ ਹੁੰਦਾ ਹੈ, ਪੀਰ ਹੁੰਦਾ ਹੈ, ਨਾਥ ਹੁੰਦਾ ਹੈ, ਗਿਆਨੀ ਹੁੰਦਾ ਹੈ, ਦਾਨੀ ਹੁੰਦਾ ਹੈ, ਜੋਗੀ ਹੁੰਦਾ ਹੈ। ਸੁਣ ਕੇ ਸਾਰੇ ਪਾਪ ਨਾਸ਼ ਹੁੰਦੇ ਹਨ, ਸਾਰੇ ਦੁੱਖ ਨਾਸ਼ ਹੁੰਦੇ ਹਨ।

*ਨਾਨਕ ਭਗਤਾ ਸਦਾ ਵਿਗਾਸੁ॥*
*ਸੁਣਿਐ ਦੂਖ ਪਾਪ ਕਾ ਨਾਸੁ॥*

(ਜਪੁਜੀ ਸਾਹਿਬ)

ਭੋਜਨ ਦੀ ਬੁਰਕੀ ਅੰਦਰ ਜਾਂਦੀ ਹੈ, ਭੁੱਖ ਬਾਹਰ ਨਿਕਲਦੀ ਹੈ। ਗੁਰੂ ਦਾ ਸ਼ਬਦ ਜਿਵੇਂ ਹੀ ਮਨ ਵਿਚ ਪ੍ਰਵੇਸ਼ ਕਰਦਾ ਹੈ, ਮਨ ਦੇ ਦੁੱਖ ਪਾਪ ਬਾਹਰ ਨਿਕਲਦੇ ਹਨ। ਮਹਾਰਾਜ

ਕਹਿ ਰਹੇ ਹਨ-

*ਨਸਿ ਵੰਞਹੁ ਕਿਲਵਿਖਹੁ ਕਰਤਾ ਘਰ ਆਇਆ॥*

(ਅੰਗ ੪੬੦)

ਭੱਜ ਜਾਓ ਐ ਪਾਪ, ਦੁੱਖ, ਸੰਤਾਪ, ਹੁਣ ਤੁਹਾਡੇ ਲਈ ਥਾਂ ਨਹੀਂ ਹੈ। ਹੁਣ ਪ੍ਰਭੂ ਦਾ ਨਾਮ ਘਰ ਦੇ ਵਿਚ ਆ ਗਿਆ ਹੈ। ਭੁੱਖ ਚਲੀ ਜਾਂਦੀ ਹੈ ਜਦੋਂ ਭੋਜਨ ਅੰਦਰ ਚਲਾ ਜਾਂਦਾ ਹੈ। ਭਜਨ ਜਦੋਂ ਪ੍ਰਭੂ ਦਾ ਨਾਮ ਮਨ ਵਿਚ ਚਲਾ ਜਾਂਦਾ ਹੈ ਤਾਂ ਸੰਤਾਪ, ਰੋਗ, ਦੁੱਖ, ਕਲੇਸ਼, ਪਾਪ ਸਭ ਨਿਕਲ ਜਾਂਦੇ ਹਨ। ਮੈਂ ਅਰਜ਼ ਕਰਾਂ, ਇਕ ਸੰਤ, ਇਕ ਭਗਤ ਸੁਰਤ ਨੂੰ ਸ਼ਬਦ ਦੇ ਨਾਲ ਜੋੜਦਿਆਂ ਜੋੜਦਿਆਂ ਜਿਸ ਆਖ਼ਰੀ ਹਿੱਸੇ 'ਤੇ ਪਹੁੰਚਿਆ ਹੈ, ਉਸਨੂੰ ਉਸਨੇ ਨਾਮ ਦਿੱਤਾ ਹੈ ਪ੍ਰਮਾਤਮਾ। ਦਿਖਾਈ ਤਾਂ ਨਹੀਂ ਦਿੰਦਾ ਪਰ ਪ੍ਰਣਾਮ ਤੋਂ ਪਤਾ ਚੱਲਦਾ ਹੈ ਕਿ ਹੈ। ਸਾਰਾ ਆਕਾਰ ਉਸ ਤੋਂ ਆ ਰਿਹਾ ਹੈ, ਜਿਸਦਾ ਕੋਈ ਆਕਾਰ ਨਹੀਂ। ਸਾਰਾ ਰੂਪ ਉਸ ਤੋਂ ਆ ਰਿਹਾ ਹੈ, ਜਿਸਦਾ ਕੋਈ ਰੂਪ ਨਹੀਂ। ਸਾਰੇ ਰੰਗ ਉਸ ਤੋਂ ਆ ਰਹੇ ਹਨ, ਜਿਸਦਾ ਕੋਈ ਰੰਗ ਨਹੀਂ।

*ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥*
*ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥*



(ਜਾਪੁ ਸਾਹਿਬ)

ਕੋਈ ਉਸ ਨਿਰਾਕਾਰ ਦਾ ਰੰਗ ਨਹੀਂ, ਫਿਰ ਵੀ ਸਾਰੇ ਰੰਗ ਉਸ ਤੋਂ ਆ ਰਹੇ ਹਨ। ਇਕ ਫੁੱਲ ਖਿੜਿਆ ਹੈ ਰੰਗ ਲੈ ਕੇ, ਰੂਪ ਲੈ ਕੇ, ਸੁਗੰਧ ਲੈ ਕੇ। ਸਹਿਜੇ ਸਹਿਜੇ ਇਕ ਦਿਨ ਮੁਰਝਾ ਗਿਆ ਹੈ ਤੇ ਮੁਰਝਾਂਦਿਆਂ ਹੀ ਰੰਗ ਖੋ ਗਿਆ। ਰੰਗ ਕਿੱਥੇ ਚਲਾ ਗਿਆ ? ਰੰਗ ਉਥੇ ਚਲਾ ਗਿਆ ਜਿਸਦਾ ਕੋਈ ਰੰਗ ਨਹੀਂ। ਫਿਰ ਇੰਨਾ ਮੁਰਝਾ ਗਿਆ ਕਿ ਰੂਪ ਵੀ ਖੋ ਗਿਆ। ਫੁੱਲ ਦੀ ਤਰ੍ਹਾਂ ਹੁਣ ਨਹੀਂ ਦਿਖਾਈ ਦਿੰਦਾ। ਰੂਪ ਕਿੱਥੇ ਚਲਾ ਗਿਆ ? ਰੂਪ ਉਥੇ ਚਲਾ ਗਿਆ ਜਿਸਦਾ ਕੋਈ ਰੂਪ ਨਹੀਂ। ਇਕ ਦਿਨ ਅਜਿਹਾ ਸੁੱਕ ਗਿਆ, ਸੜ ਗਿਆ, ਆਕਾਰ ਵੀ ਖੋ ਗਿਆ। ਆਕਾਰ ਕਿੱਥੇ ਚਲਾ ਗਿਆ ? ਆਕਾਰ ਉਥੇ ਚਲਾ ਗਿਆ ਜਿਸਦਾ ਕੋਈ ਆਕਾਰ ਨਹੀਂ, ਜੋ ਨਿਰਾਕਾਰ ਹੈ। ਸਾਰਾ ਆਕਾਰ ਉਸ ਤੋਂ ਆਉਂਦਾ ਹੈ ਜਿਸਦਾ ਕੋਈ ਆਕਾਰ ਨਹੀਂ। ਸਾਰੇ ਰੂਪ ਉਸ ਤੋਂ ਆਉਂਦੇ ਹਨ, ਜਿਸਦਾ ਕੋਈ ਰੂਪ ਨਹੀਂ। ਸਾਰੇ ਰੰਗ ਉਸ ਤੋਂ ਆਉਂਦੇ ਹਨ ਜਿਸਦਾ ਕੋਈ ਰੰਗ ਨਹੀਂ। ਇਸ ਲਈ ਉਹ ਇਹਨਾਂ ਅੱਖਾਂ ਦਾ ਵਿਸ਼ਾ ਨਹੀਂ ਹੈ। ਇਹੀ ਕਾਰਨ ਹੈ ਕਿ ਸਾਇੰਟਿਸਟ ਇਹ ਤਾਂ ਮੰਨਦਾ ਹੈ ਕਿ ਪ੍ਰਮਾਣੂ ਨਹੀਂ ਦਿਖਾਈ ਦਿੰਦਾ, ਪਰ ਹੈ। ਇਹ ਨਹੀਂ ਮੰਨਦਾ ਪ੍ਰਮਾਤਮਾ ਦਿਖਾਈ ਨਹੀਂ ਦਿੰਦਾ, ਪਰ ਹੈ। ਕਾਰਨ ? ਉਸ ਦੀ ਉਸ ਤਰ੍ਹਾਂ ਦੀ ਖੋਜ ਨਹੀਂ, ਬਿਲਕੁਲ ਵਿਪਰੀਤ ਖੋਜ ਹੈ। ਉਹ ਪਦਾਰਥ ਨੂੰ ਤੋੜ ਤੋੜ ਕੇ ਪ੍ਰਮਾਣੂ ਤੱਕ ਪਹੁੰਚਿਆ ਹੈ। ਇਕ ਨਾਮ ਅਭਿਆਸੀ ਸੁਰਤ ਨੂੰ ਸ਼ਬਦ ਨਾਲ ਜੋੜ ਕੇ ਪ੍ਰਮਾਤਮਾ ਤੱਕ ਪਹੁੰਚਿਆ ਹੈ।

ਤੋੜਨ ਨਾਲੋਂ ਜੋੜਨਾ ਅਤਿਅੰਤ ਕਠਿਨ ਹੈ। ਭਾਵੇਂ ਤੋੜ ਤੋੜ ਕੇ ਪਦਾਰਥ ਦੇ ਸੂਖਸ਼ਮ ਭਾਗ ਤੱਕ ਪਹੁੰਚਣਾ ਹਰ ਇਕ ਦੀ ਹਿੰਮਤ ਨਹੀਂ। ਹਰ ਇਕ ਮਨੁੱਖ ਸਾਇੰਟਿਸਟ ਨਹੀਂ ਹੁੰਦਾ। ਇਕ ਚੋਟੀ ਦੇ ਸਾਇੰਟਿਸਟ ਹਰ ਥਾਂ ਨਹੀਂ ਹੁੰਦੇ। ਸੁਰਤ ਨੂੰ ਸ਼ਬਦ ਨਾਲ ਜੋੜ ਕੇ ਜੋ ਪ੍ਰਮਾਤਮਾ ਤੱਕ ਪਹੁੰਚ ਗਿਆ, ਸੰਤ ਹੋ ਗਿਆ। ਇਹ ਵੀ ਹਰ ਸ਼ਹਿਰ ਵਿਚ ਨਹੀਂ ਹੁੰਦੇ। ਹਰ ਸ਼ਹਿਰ ਵਿਚ ਧਨਵਾਨ ਹੁੰਦੇ ਹਨ, ਗੁਣਵਾਨ ਹੁੰਦੇ ਹਨ, ਦਾਰਸ਼ਨਿਕ ਫ਼ਿਲੋਸਫ਼ਰ ਹੁੰਦੇ ਹਨ। ਹਰ ਸ਼ਹਿਰ ਵਿਚ ਕਲਾਕਾਰ ਵੀ ਹੁੰਦੇ ਹਨ। ਵਪਾਰੀ ਵੀ ਹੁੰਦੇ ਹਨ, ਪਰ ਹਰ ਸ਼ਹਿਰ ਵਿਚ ਬ੍ਰਹਮ ਗਿਆਨੀ ਨਹੀਂ ਹੁੰਦੇ। ਸਾਧੂ ਹਰ ਸ਼ਹਿਰ ਵਿਚ ਨਹੀਂ ਹੁੰਦੇ ਤੇ ਸਾਧੂ ਦੀ ਸਾਧਨਾ ਕੀ ਹੈ, ਸੁਰਤ ਨੂੰ ਸ਼ਬਦ ਨਾਲ ਜੋੜਨਾ। ਜ਼ਬਾਨ ਉਚਾਰਨ ਕਰ ਰਹੀ ਹੋਵੇ ਵਾਹਿਗੁਰੂ ਵਾਹਿਗੁਰੂ ਪਰ ਸੁਣਨਾ ਇਸਨੂੰ ਇੰਨਾ ਔਖਾ ਹੈ, ਇੰਨਾ ਔਖਾ ਹੈ ਕਿ ਇਸੇ ਨੂੰ ਮਹਾਰਾਜ ਨੇ ਕਹਿ ਦਿੱਤਾ-

*ਆਖਣਿ ਅਉਖਾ ਸਾਚਾ ਨਾਉ॥*

(ਅੰਗ ੯)

ਮਨ ਸੁਣਦਾ ਨਹੀਂ, ਮਨ ਬੋਲਦਾ ਹੈ। ਇਹ ਇਕ ਮਿੰਟ ਲਈ ਵੀ ਚੁੱਪ ਨਹੀਂ ਰਹਿੰਦਾ। ਇਸਦੇ ਵਿਚ ਫੁਰਨੇ ਚੱਲਦੇ ਹੀ ਰਹਿੰਦੇ ਹਨ। ਸੇਵਾ ਨਾਲੋਂ ਲੱਖਾਂ ਗੁਣਾਂ ਔਖਾ ਹੈ ਸਿਮਰਨ। ਅੱਠ ਘੰਟੇ ਸੇਵਾ ਕਰਨ ਵਾਲਾ ਮਨੁੱਖ ਅੱਠ ਮਿੰਟ ਸਿਮਰਨ ਨਹੀਂ ਕਰ ਸਕਦਾ। ਸੇਵਾ ਸਰੀਰ ਨੇ ਕਰਨੀ ਹੈ ਤੇ ਸਿਮਰਨ ਤਾਂ ਮਨ ਨੇ ਕਰਨਾ ਹੈ। ਸਿਮਰਨ ਲਈ ਬਾਕਾਇਦਾ ਹਿਰਦਾ ਬਣਾਉਣਾ ਪੈਂਦਾ ਹੈ, ਕੀਰਤਨ ਸੁਣ ਸੁਣ ਕੇ, ਕਥਾ ਸੁਣ ਸੁਣ ਕੇ। ਜਿਵੇਂ ਪ੍ਰਮਾਤਮਾ ਦਾ ਸਿਮਰਨ ਚੱਲਦਾ ਹੈ, ਆਨੰਦ ਬਣ ਜਾਂਦਾ ਹੈ।

*ਤੁਧੁ ਚਿਤਿ ਆਏ ਮਹਾ ਅਨੰਦਾ ਜਿਸੁ ਵਿਸਰਹਿ ਸੋ ਮਰਿ ਜਾਏ॥*

(ਅੰਗ ੭੪੯)

ਮੈਂ ਅਰਜ਼ ਕਰਾਂ, ਜੀਵਨ ਵਿਚ ਸ਼ਬਦ ਸਾਗਰ ਹੈ, ਇਸਦਾ ਮੰਥਨ ਕੀਤਾ ਤੇ ਹੇ ਗੁਰੂ! ਤੁਸੀਂ ਚੌਦਾਂ ਰਤਨ ਪ੍ਰਗਟ ਕਰ ਦਿੱਤੇ ਜੀਵਨ ਸਾਗਰ ਵਿਚੋਂ।

ਪੁਰਾਣਕ ਮਿੱਥਿਆ ਇਹ ਹੈ ਕਿ ਜਦੋਂ ਚੌਦਾਂ ਰਤਨ ਸਮੁੰਦਰ ਵਿਚੋਂ ਨਿਕਲੇ ਤਾਂ ਦਾਨਵ ਤੇ ਦੇਵਤਿਆਂ ਨੇ ਮਿਲ ਕੇ ਕੱਢੇ, ਪਰ ਦਾਨਵ ਸ਼ੈਤਾਨੀ ਬਿਰਤੀ ਦੇ ਮਾਲਕ ਤੇ ਦੇਵਤਿਆਂ ਦੇ ਅੰਦਰ ਪ੍ਰਕਾਸ਼ ਗਿਆਨ ਹੋ ਗਿਆ ਸੀ। ਦਾਨਵ ਕਹਿਣ ਲੱਗੇ ਜਿਹੜੇ ਰਤਨ ਹਨ ਉਹਨਾਂ ਦੀ ਵੰਡ ਕਰੋ ਤੇ ਜਿਹੜਾ ਅੰਮ੍ਰਿਤ ਹੈ ਉਹ ਵੀ ਵੰਡੋ। ਦੇਵਤੇ ਸੋਚੀਂ ਪੈ ਗਏ ਕਿ ਜੇ ਇਹ ਅੰਮ੍ਰਿਤ ਪੀ ਗਏ ਤਾਂ ਇਹ ਅਮਰ ਹੋ ਜਾਣਗੇ। ਉਂਝ ਹੀ ਸ਼ੈਤਾਨ ਹਨ, ਪ੍ਰੇਸ਼ਾਨ ਕਰਨਗੇ। ਕਿਵੇਂ ਬਚਾਈਏ ਇਸ ਅੰਮ੍ਰਿਤ ਨੂੰ ਸ਼ੈਤਾਨਾਂ ਤੋਂ ? ਦੇਵਤਿਆਂ ਦਾ ਜਿਹੜਾ ਸਿਰਮੌਰ ਸੀ ਵਿਸ਼ਨੂੰ, ਉਸ ਨੂੰ ਕਿਹਾ ਭਗਵਨ ! ਤੁਸੀਂ ਵੰਡ ਕਰੋ।

ਵਿਸ਼ਨੂੰ ਨੇ ਦੇਵਤਿਆਂ ਦੀ ਇਕ ਪੰਗਤ ਲਾ ਦਿੱਤੀ, ਦਾਨਵਾਂ ਦੀ ਇਕ ਪੰਗਤ ਲਾ ਦਿੱਤੀ। ਇਕ ਸੁਰਾਹੀ ਵਿਚ ਅੰਮ੍ਰਿਤ ਪਾਇਆ ਤੇ ਦੂਜੇ ਵਿਚ ਸ਼ਰਾਬ ਪਾਈ। ਇਸਨੂੰ ਨਾ

ਦੇਵਤੇ ਦੇਖ ਸਕੇ ਤੇ ਨਾ ਦਾਨਵ। ਜਿਸ ਪਾਸੇ ਦੇਵਤੇ ਹਨ, ਉਸ ਪਾਸੇ ਅੰਮ੍ਰਿਤ ਦੀ ਸੁਰਾਹੀ ਹੈ ਤੇ ਜਿਸ ਪਾਸੇ ਦਾਨਵ ਹਨ, ਉਸ ਪਾਸੇ ਸ਼ਰਾਬ ਦੀ ਸੁਰਾਹੀ ਹੈ। ਦੋਨਾਂ ਨੂੰ ਇੰਝ ਪਿਲਾਈ। ਪਰ ਬਾਰ ਬਾਰ ਪਿਲਾਈ ਗਏ ਤੇ ਜਦੋਂ ਬਾਰ ਬਾਰ ਪਿਲਾਈ ਗਏ ਤਾਂ ਜਿਹੜੇ ਦੈਂਤ ਸਨ ਉਹਨਾਂ ਨੂੰ ਇੰਨਾ ਨਸ਼ਾ ਚੜ੍ਹ ਗਿਆ ਕਿ ਬੇਹੋਸ਼ ਹੋ ਗਏ। ਵਿਸ਼ਨੂੰ ਦੇਵਤਿਆਂ ਨੂੰ ਕਹਿਣ ਲੱਗੇ ਕਿ ਰਤਨ ਚੁੱਕੋ ਤੇ ਨੱਸ ਜਾਉ। ਸਾਰੇ ਰਤਨ ਦੇਵਤਿਆਂ ਨੇ ਚੁੱਕ ਲਏ, ਪਰ ਜ਼ਹਿਰ ਦਾ ਕੁੰਭ ਵੀ ਸੀ। ਜ਼ਹਿਰ ਦਾ ਕੁੰਭ ਕੌਣ ਪੀਵੇ? ਸ਼ਿਵ ਦੇਵਤਾ ਅੱਗੇ ਆਇਆ। ਕਿਹਾ ਕੋਈ ਨਹੀਂ ਜ਼ਹਿਰ ਮੈਂ ਪੀ ਲੈਂਦਾ ਹਾਂ। ਕਹਿੰਦੇ ਹਨ ਜ਼ਹਿਰ ਉਸਦੇ ਕੰਠ ਤੱਕ ਰਹੀ, ਇਸ ਲਈ ਉਸਦਾ ਕੰਠ ਨੀਲਾ ਹੋ ਗਿਆ, ਉਸਨੂੰ ਨੀਲਕੰਠ ਕਰਕੇ ਬੋਲਣ ਲੱਗ ਪਏ।

ਜਿਹੜਾ ਬੰਦਾ ਨਾਮ ਜੱਪਦਾ ਹੈ, ਦੁੱਖ ਤਾਂ ਉਸਨੂੰ ਵੀ ਆਉਂਦੇ ਹਨ। ਸਰੀਰ ਉਸ ਦਾ ਵੀ ਬੁੱਢਾ ਹੁੰਦਾ ਹੈ। ਮੌਤ ਉਸਨੂੰ ਵੀ ਆਉਂਦੀ ਹੈ। ਹੋਰ ਸਮਾਜਿਕ ਆਰਥਿਕ ਦੁੱਖ ਉਸਨੂੰ ਵੀ ਆਉਂਦੇ ਹਨ, ਪਰ ਉਸਦੇ ਕੰਠ ਤੱਕ ਰਹਿ ਜਾਂਦੇ ਹਨ। ਉਸਦੇ ਹਿਰਦੇ ਵਿਚ ਨਹੀਂ ਜਾਂਦੇ। ਦੁੱਖ ਤਾਂ ਹੈ ਪਰ ਦੁੱਖ ਨੂੰ ਦੁੱਖ ਕਰਕੇ ਨਹੀਂ ਮੰਨਦਾ। ਕੋਈ ਮਨੁੱਖ ਇਸ ਕਰਕੇ ਨਾਮ ਨਹੀਂ ਜੱਪ ਸਕਦਾ ਕਿਉਂਕਿ ਉਹ ਅੰਮ੍ਰਿਤ ਵੇਲੇ ਨਹੀਂ ਉੱਠ ਸਕਦਾ, ਬਹੁਤ ਦੁੱਖੀ ਹੈ। ਕੋਈ ਮਨੁੱਖ ਇਸ ਕਰਕੇ ਨਾਮ ਨਹੀਂ ਜੱਪ ਸਕਦਾ ਕਿਉਂਕਿ ਉਹ ਬਹੁਤ ਸੁੱਖੀ ਹੈ। ਸੁੱਖ ਨੇ ਮਹਾਂ-ਆਲਸੀ ਕਰਕੇ ਰੱਖ ਦਿੱਤਾ ਹੈ। ਸੁੱਖ ਨੇ ਹੰਕਾਰੀ ਬਣਾ ਦਿੱਤਾ ਹੈ। ਕਸਵੱਟੀ ਕੀ ਹੈ?

*ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥*

(ਅੰਗ ੯੪੮)

ਦੁੱਖ ਤੇ ਸੁੱਖ ਕਸੌਟੀ ਹੈ। ਕੋਈ ਦੁੱਖ 'ਤੇ ਪੂਰਾ ਨਹੀਂ ਉਤਰਦਾ ਤੇ ਕੋਈ ਸੁੱਖ 'ਤੇ। ਜਿਹੜਾ ਇਸ ਕਸੌਟੀ 'ਤੇ ਪੂਰਾ ਉਤਰ ਜਾਂਦਾ ਹੈ, ਉਹ ਸ਼ਿਵ ਹੈ। ਸ਼ਿਵ ਦੇ ਅਰਥ ਹਨ ਪ੍ਰਕਾਸ਼। ਇੰਨਾ ਚਾਨਣਾ ਹੈ ਕਿ ਦੁੱਖ ਦੁੱਖ ਨਹੀਂ ਲੱਗਦਾ। ਸੁੱਖ ਵੀ ਰੁਕਾਵਟ ਖੜੀ ਨਹੀਂ ਕਰਦਾ।

*ਜਿਨਿ ਬਾਸਕੁ ਨੇਤ੍ਰੈ ਘਤਿਆ॥*

(ਅੰਗ ੯੬੮)

ਤੁਸੀਂ ਸੁਰਤ ਦਾ ਨੇਤਰਾ ਬਣਾਇਆ, ਮਨ ਦਾ ਭਲਾਨਾ ਬਣਾਇਆ। ਸ਼ਬਦ ਦਾ ਸਾਜਕ ਇਸ ਜੀਵਨ ਵਿਚ ਪਾ ਕੇ ਉਸਦਾ ਮੰਥਨ ਕੀਤਾ, ਉਸਦੇ ਵਿਚੋਂ 14 ਰਤਨ ਕੱਢੇ।

*ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ॥*

(ਅੰਗ ੯੬੮)

ਹੁਣ ਮੈਂ ਚੌਦਾਂ ਰਤਨਾਂ ਦੀ ਜੋ ਵਾਸਤਵਿਕ ਧਾਰਮਿਕ ਵਿਆਖਿਆ ਹੈ, ਉਹ ਮੈਂ ਤੁਹਾਡੇ ਸਾਹਮਣੇ ਰੱਖਾਂ। ਜੋ ਨਾਮ ਜੱਪਦਾ ਹੈ, ਉਸਦੇ ਹੱਥਾਂ ਵਿਚ ਬਰਕਤ ਆ ਜਾਂਦੀ ਹੈ। ਉਹ ਵਿਗੜੇ ਹੋਏ ਕੰਮ ਨੂੰ ਹੱਥ ਪਾਉਂਦਾ ਹੈ ਤਾਂ ਸਿਰੇ ਚੜ੍ਹ ਜਾਂਦਾ ਹੈ। ਕੁਝ ਹੱਥ ਅਜਿਹੇ ਹੁੰਦੇ ਹਨ,

ਸੋਨੇ ਨੂੰ ਹੱਥ ਲਾਉਂਦੇ ਹੀ ਮਿੱਟੀ ਹੋ ਜਾਂਦਾ ਹੈ। ਚਮਕਦੀ ਹੋਈ ਇਕ ਮਨੀ, ਭਗਤੀ ਦੀ ਮਨੀ ਤੁਹਾਡੇ ਹੱਥਾਂ ਵਿਚ ਹੈ। ਹੇ ਗੁਰੂ ਅਮਰਦਾਸ ਜੀ ਮਹਾਰਾਜ ! ਤੁਹਾਡੀਆਂ ਇਹ ਸਾਰੀਆਂ ਇੰਦਰੀਆਂ ਜੋ ਖਿੜ ਗਈਆਂ ਹਨ। ਅੱਖਾਂ, ਕੰਨ, ਰੋਮ-ਰੋਮ ਖੇੜੇ ਵਿਚ ਆ ਗਿਆ ਹੈ। ਉਹ ਨਿਰਤ ਕਰਨ ਲੱਗ ਪਏ ਹਨ। ਇਹ ਰੰਭਾ ਹੈ। ਨਾਮ ਜੱਪ ਕੇ ਇਕ ਅਜਿਹੀ ਖ਼ੁਸ਼ੀ ਮਿਲਦੀ ਹੈ ਕਿ ਰੋਮ-ਰੋਮ ਖਿੜ ਜਾਂਦਾ ਹੈ।

ਕਈ ਵਾਰੀ ਮੈਂ ਦੇਖਕੇ ਹੈਰਾਨ ਹੁੰਦਾ ਹਾਂ, ਧਾਰਮਿਕ ਅਸਥਾਨਾਂ ਵਿਚ ਡਿੱਗੇ ਹੋਏ ਸਿਰ, ਮੱਥੇ 'ਤੇ ਵੱਟ, ਹੌਕੇ ਭਰਦੇ ਹੋਏ ਲੋਕ ਬੈਠੇ ਹੁੰਦੇ ਹਨ। ਕਈ ਵਾਰੀ ਖ਼ਿਆਲ ਆਉਂਦਾ ਹੈ ਕਿ ਇਥੇ ਹੌਕੇ ਦੂਰ ਨਹੀਂ ਹੋਏ ਤਾਂ ਫਿਰ ਕਿੱਥੇ ਹੋਣਗੇ। ਫੁੱਲ ਜਦੋਂ ਖਿੜਦਾ ਹੈ ਤਾਂ ਪੰਖੜੀਆਂ ਉੱਪਰ ਉੱਠਦੀਆਂ ਹਨ, ਫੁੱਲ ਜਦੋਂ ਮੁਰਝਾਉਂਦਾ ਹੈ ਤਾਂ ਪੰਖੜੀਆਂ ਥੱਲੇ ਮੁਰਝਾਉਂਦੀਆਂ ਹਨ। ਜਦੋਂ ਕਿਤੇ ਤਾਲਮੇਲ ਬੈਠ ਜਾਏ ਤਾਂ ਰੀੜ ਦੀ ਹੱਡੀ ਸਿੱਧੀ ਹੋ ਜਾਂਦੀ ਹੈ, ਸਿਰ ਉੱਪਰ ਹੋ ਜਾਂਦਾ ਹੈ। ਤਾਲਮੇਲ ਨਾ ਬੈਠੇ, ਰੱਸ ਨਹੀਂ ਬਣਦਾ, ਕਮਰ ਝੁੱਕ ਜਾਂਦੀ ਹੈ। ਸ਼ਰਾਬ, ਆਪਣੇ ਸਰੂਪ ਵਿਚ ਮਸਤ ਰਹਿਣਾ। ਸ਼ਰਾਬ ਇਕ ਨਸ਼ਾ ਹੈ, ਨਾਮ ਵੀ ਇਕ ਨਸ਼ਾ ਹੈ।

*ਨਾਮ ਖੁਮਾਰੀ ਨਾਨਕਾ ਚੜੀ ਰਹੇ ਦਿਨ ਰਾਤ॥*



ਇਕ ਉਹ ਸ਼ਰਾਬ ਹੈ ਬਾਹਰ ਦੀ, ਜੋ ਮਿੱਠੇ ਨੂੰ ਕੌੜਾ ਕਰਕੇ ਬਣਾਈ ਜਾਂਦੀ ਹੈ। ਜਦੋਂ ਮਨੁੱਖ ਪੀਂਦਾ ਹੈ ਤਾਂ ਆਪਣਾ ਨਾਮ ਵੀ ਭੁੱਲ ਜਾਂਦਾ ਹੈ। ਇਕ ਨਾਮ ਦੀ ਸ਼ਰਾਬ ਹੈ, ਜਿਸਨੂੰ ਮਨੁੱਖ ਪੀਂਦਾ ਹੈ ਤਾਂ ਤਿੰਨਾਂ ਲੋਕਾਂ ਦਾ ਗਿਆਨ ਮਿਲਦਾ ਹੈ। ਇਕ ਹੋਸ਼ ਦਾ ਨਸ਼ਾ ਹੈ, ਇਕ ਬੇਹੋਸ਼ੀ ਦਾ। ਇਕ ਹਾਲਤ ਵਿਚ ਮਨੁੱਖ ਦੁੱਖ ਨੂੰ ਭੁੱਲ ਜਾਂਦਾ ਹੈ ਜਦੋਂ ਪੂਰਾ ਬੇਹੋਸ਼ ਹੋ ਜਾਏ। ਜਦੋਂ ਪੂਰਾ ਹੋਸ਼ ਵਿਚ ਆ ਜਾਏ ਤਾਂ ਗ਼ਮ ਮਿੱਟ ਜਾਂਦੇ ਹਨ। ਨਾਮ ਵੀ ਇਕ ਨਸ਼ਾ ਹੈ। ਅਜਿਹੀ ਸ਼ਰਾਬ ਬਜ਼ਾਰ ਵਿਚ ਨਹੀਂ ਵਿੱਕਦੀ। ਅਜਿਹੀ ਸ਼ਰਾਬ ਪ੍ਰਭੂ ਦਾ ਨਾਮ ਜੱਪ ਜੱਪ ਕੇ ਆਪਣੇ ਅੰਦਰੋਂ ਪੈਦਾ ਕਰੀਦੀ ਹੈ।

ਡਾਕਟਰ ਮੁਹੰਮਦ ਨੂੰ ਪੁੱਛਿਆ ਗਿਆ ਸੀ ਖ਼ੁਦਾ ਦੇ ਨਾਮ ਦੀ ਤਸਬੀ ਦੇ ਸਕਦੇ ਹੋ? ਕਿਸੇ ਚੀਜ਼ ਨਾਲ ਪ੍ਰਮਾਣ ਦੇ ਸਕਦੇ ਹੋ ? ਕਿਸੇ ਵਸਤੂ ਨਾਲ ਤੁਲਨਾ ਦੇ ਸਕਦੇ ਹੋ? ਇਕਬਾਲ ਕਹਿੰਦਾ ਹੈ, ਹਾਂ ਦੇ ਸਕਦਾ ਹਾਂ। ਇਕਬਾਲ ਕਹਿੰਦਾ ਹੈ, ਸੱਚ ਦੀ ਕੋਈ ਗੱਲ ਹੋਵੇ ਤੇ ਉਸ ਗੱਲ ਦੇ ਵਿਚ ਸੱਚ ਦਾ ਕੋਈ ਪ੍ਰਮਾਣ ਮੰਗੇ ਤਾਂ ਪ੍ਰਮਾਣ ਦਿੱਤਾ ਜਾ ਸਕਦਾ ਹੈ। ਇਕ ਸੁਰਾਹੀ ਵਿਚ ਸ਼ਰਾਬ ਹੈ ਤੇ ਇਕ ਵਿਚ ਅੰਮ੍ਰਿਤ ਹੈ। ਮੈਂ ਕਹਿ ਦਿੰਦਾ ਹਾਂ ਕਿ ਜਿਸ ਸੁਰਾਹੀ ਦੇ ਵਿਚ ਸ਼ਰਾਬ ਪਈ ਹੈ, ਬਸ ਅਸਰ ਉਸਦਾ ਸ਼ਰਾਬ ਵਰਗਾ ਹੀ ਹੈ। ਫ਼ਰਕ ਸਿਰਫ਼ ਇੰਨਾ ਹੈ ਕਿ ਇਕ ਦੇ ਪੀਂਦਿਆਂ ਬੰਦਾ ਬੇਹੋਸ਼ ਹੋ ਜਾਂਦਾ ਹੈ ਤੇ ਇਕ ਦੇ ਪੀਂਦਿਆਂ ਤਿੰਨਾਂ ਲੋਕਾਂ ਦਾ ਗਿਆਨ ਹੋ ਜਾਂਦਾ ਹੈ। ਇਕ ਦੇ ਪੀਂਦਿਆਂ ਮਨੁੱਖ ਆਪਣਾ ਆਪ ਭੁੱਲ ਜਾਂਦਾ ਹੈ, ਇਕ ਦੇ ਪੀਂਦਿਆਂ ਸਾਰੇ ਗ਼ਮ ਮਿੱਟ ਜਾਂਦੇ ਹਨ। ਹੇ ਗੁਰੂ ਅਮਰਦਾਸ ਜੀ ਮਹਾਰਾਜ ! ਆਪਣੇ ਸਰੂਪ ਦੀ ਜਿਹੜੀ ਮਦਹੋਸ਼ੀ ਹੈ, ਇਹ ਤੁਹਾਡੇ ਵਿਚੋਂ ਸ਼ਰਾਬ ਨਿਕਲੀ। ਪ੍ਰਭੂ ਦਾ ਜੋ ਨਾਮ

ਅੰਦਰੋਂ ਪ੍ਰਗਟ ਹੋਇਆ, ਇਹ ਅੰਮ੍ਰਿਤ ਦਾ ਕੁੰਭ ਹੈ।

ਪ੍ਰਾਚੀਨ ਕਾਲ ਤੋਂ ਧਾਰਮਿਕ ਮੰਦਿਰਾਂ ਵਿਚ ਬੋਧ ਮੰਦਿਰਾਂ, ਜੈਨ ਮੰਦਿਰਾਂ, ਸਨਾਤਨ ਮੰਦਿਰਾਂ ਵਿਚ ਅੰਮ੍ਰਿਤ ਵੇਲੇ ਸੰਖ ਵਜਾਇਆ ਜਾਂਦਾ ਸੀ ਤਾਂਕਿ ਲੋਕਾਂ ਨੂੰ ਪਤਾ ਲੱਗੇ ਕਿ ਅੰਮ੍ਰਿਤ ਵੇਲਾ ਹੋ ਗਿਆ ਹੈ, ਹੁਣ ਉੱਠੋ। ਇਹ ਰੱਬ ਨੂੰ ਜਗਾਉਣ ਲਈ ਨਹੀਂ ਸੀ। ਨਾਮ ਜੱਪਣ ਵਾਲੇ ਦੀ ਮਨੋ-ਬਿਰਤੀ ਅਜਿਹੀ ਹੋ ਜਾਂਦੀ ਹੈ ਕਿ ਅੰਮ੍ਰਿਤ ਵੇਲਾ ਹੋਇਆ ਆਪੇ ਜਾਗ ਆ ਜਾਂਦੀ ਹੈ। ਉਸਦਾ ਅਭਿਆਸ ਬਣ ਜਾਂਦਾ ਹੈ। ਜਿਵੇਂ ਚਿੜੀਆਂ ਉੱਠ ਜਾਂਦੀਆਂ ਹਨ। ਅਕਬਰ ਨੇ ਕਿਤੇ ਬੀਰਬਲ ਤੋਂ ਪੁੱਛਿਆ ਸੀ ਕਿ ਬੀਰਬਲ, ਕਦੋਂ ਸੌਣਾ ਚਾਹੀਦਾ ਹੈ ਤੇ ਕਦੋਂ ਜਾਗਣਾ ਚਾਹੀਦਾ ਹੈ ? ਬੀਰਬਲ ਨੇ ਕਿਹਾ, ਜਹਾਂਪਨਾਹ ! ਜਦੋਂ ਪੰਛੀ ਸੌਂ ਜਾਂਦੇ ਹਨ ਤਾਂ ਸੌਂ ਜਾਣਾ ਚਾਹੀਦਾ ਹੈ, ਜਦੋਂ ਪੰਛੀ ਜਾਗ ਪੈਂਦੇ ਹਨ, ਜਾਗ ਜਾਣਾ ਚਾਹੀਦਾ ਹੈ। ਨਾਮ ਜੱਪ ਕੇ ਜਿਸਦੇ ਅੰਦਰ ਰਤਨ ਪ੍ਰਗਟ ਹੋਏ ਹਨ, ਉਹਨਾਂ ਰਤਨਾਂ ਵਿਚ ਅੰਮ੍ਰਿਤ ਵੇਲੇ ਦਾ ਜਾਗਣਾ ਵੀ ਰਤਨ ਹੈ। ਬੜੀਆਂ ਬਰਕਤਾਂ ਉਹਨਾਂ ਦੇ ਹੱਥ ਵਿਚ ਆ ਜਾਂਦੀਆਂ ਹਨ। ਹੇ ਗੁਰੂ ਅਮਰਦਾਸ ਜੀ ! ਇਹ ਜਿਹੜੀ ਜਾਗ੍ਰਿਤੀ ਹੈ, ਇਹ ਉਹਨਾਂ 14 ਰਤਨਾਂ ਵਿਚੋਂ ਸੰਖ ਹੈ। ਦ੍ਰਿੜ੍ਹ ਵਿਸ਼ਵਾਸ, ਜਿਹੜਾ ਪੂਰਾ ਭਰੋਸਾ ਇਹ ਅੰਦਰੋਂ ਹਾਥੀ ਨਿਕਲਿਆ। ਮਨ ਦੀ ਜਿਹੜੀ ਸ਼ਾਂਤੀ ਹੈ, ਇਹ ਚੰਦਰਮਾ ਹੈ। ਚੰਦਰਮਾ ਨੂੰ ਠੰਢਾ ਮੰਨਦੇ ਹਨ। ਉਸ ਦੀਆਂ ਕਿਰਨਾਂ ਨੂੰ ਸੀਤਲ ਮੰਨਦੇ ਹਨ। ਇਹ ਜਿਹੜਾ ਮਨ ਸੀਤਲ ਹੋ ਗਿਆ, ਸ਼ਾਂਤ ਹੋ ਗਿਆ, ਇਹ ਚੰਦਰਮਾ ਨਿਕਲਿਆ। ਦੇਹੀ ਦੀ ਜਿਹੜੀ ਅਰੋਗਤਾ ਹੈ, ਇਹ ਵੈਦ ਧਨੰਤਰ ਨਿਕਲੇ ਹਨ। ਜੀਵਨ ਦੀ ਜਿਹੜੀ ਯੁਕਤੀ ਆ ਗਈ ਹੈ, ਧਨੁਸ਼ਵਾਨ ਨਿਕਲਿਆ ਹੈ। ਫੁਰਤੀਲਾਪਣ, ਆਲਸ ਹੈ ਨਹੀਂ। ਪ੍ਰਭੂ ਨਾਮ ਜੱਪਣ ਵਿਚ ਆਲਸ ਨਹੀਂ। ਇਹ ਫੁਰਤੀਲਾ ਘੋੜਾ ਨਿਕਲਿਆ। ਇਸ ਤਰ੍ਹਾਂ ਗੁਰੂ ਅਮਰਦਾਸ ਜੀ ! ਇਹ 14 ਰਤਨ ਤੁਸੀਂ ਕੱਢ ਕੇ ਪ੍ਰਗਟ ਕਰ ਦਿੱਤੇ ਹਨ ਤੇ ਜਗਤ ਦੇ ਸਾਹਮਣੇ ਰੱਖ ਦਿੱਤੇ ਹਨ। ਉਹ ਦਾਨਵਾਂ ਤੇ ਦੇਵਤਿਆਂ ਨੇ ਜਿਹੜੇ ਰਤਨ ਕੱਢੇ ਸਨ, ਉਹ ਤਾਂ ਦੇਵਤੇ ਭਜਾ ਕੇ ਲੈ ਗਏ।

ਸੰਸਾਰ ਵਿਚ ਦੇਵਤੇ ਹਮੇਸ਼ਾ ਮੌਜੂਦ ਹੁੰਦੇ ਹਨ, ਅੰਮ੍ਰਿਤ ਪਾਨ ਕਰਦੇ ਹਨ ਪ੍ਰਭੂ ਦਾ ਨਾਮ। ਸੰਸਾਰ ਵਿਚ ਦੈਂਤ ਵੀ ਮੌਜੂਦ ਹੁੰਦੇ ਹਨ, ਇਹ ਸਾਰੇ ਸ਼ਰਾਬਖ਼ਾਨੇ ਉਹਨਾਂ ਦੇ ਆਸਰੇ ਚੱਲਦੇ ਹਨ। ਸ਼ਰਾਬ ਸ਼ੈਤਾਨ ਬਣਾਉਂਦੀ ਹੈ। ਪੂਰਨ ਤੌਰ 'ਤੇ ਮਨੁੱਖ ਸੁਚੇਤ ਨਾ ਹੋਵੇ ਤਾਂ ਪ੍ਰਮਾਤਮਾ ਪ੍ਰਗਟ ਨਹੀਂ ਹੁੰਦਾ, ਪ੍ਰਭੂ ਨਾਲ ਜੁੜ ਨਹੀਂ ਸਕਦਾ। ਇਹ ਤਾਂ ਅਚੇਤ ਕਰ ਦਿੰਦੀ ਹੈ। ਇਸ ਲਈ ਨਸ਼ੇ ਦੀ ਹਰ ਇਕ ਧਰਮ ਨੇ ਮਨਾਹੀ ਕਰ ਦਿੱਤੀ ਹੈ। ਸ਼ਰਾਬ ਹਰਾਮ ਹੈ। ਇਸ ਤਰੀਕੇ ਦੇ ਇਹ ਰਤਨ ਹੇ ਗੁਰੂ ਅਮਰਦਾਸ ਜੀ ਮਹਾਰਾਜ ! ਤੁਸੀਂ ਆਪਣੇ ਜੀਵਨ ਵਿਚ ਪ੍ਰਗਟ ਕੀਤੇ।

ਸਾਗਰ ਹਰ ਇਕ ਦੇ ਕੋਲ ਹੈ ਤੇ ਹਰ ਇਕ ਦਾ ਜੀਵਨ ਰਤਨਾਂ ਦੀ ਖਾਨ ਹੈ। ਸਿਰਫ਼ ਮੰਥਨ ਕਰਨਾ ਹੈ। ਕਈ ਕਹਿੰਦੇ ਹਨ, ਮਨ ਤਾਂ ਜੁੜਦਾ ਨਹੀਂ ਪਰ ਕੌਣ ਦੱਸੇ ਦੇਵਤੇ ਤੇ

ਦਾਨਵ ਦੋਵੇਂ ਹੀ ਇਕੱਠੇ ਹੋਣਗੇ। ਚੰਗੀਆਂ ਤੇ ਮਾੜੀਆਂ ਬਿਰਤੀਆਂ ਹੋਣਗੀਆਂ। ਕਦੀ ਮਨ ਜੁੜੇਗਾ, ਕਦੀ ਨਹੀਂ, ਪਰ ਜੱਪਦੇ ਰਹਿਣਾ ਚਾਹੀਦਾ ਹੈ। ਇਕ ਦਿਨ ਸੁਰਤ ਜੁੜ ਜਾਏਗੀ। ਇਕ ਦਿਨ ਅਭਿਆਸ ਪੱਕ ਜਾਏਗਾ। ਮਨ ਦਾ ਜੁੜ ਜਾਣਾ ਫਲ ਹੈ। ਕਈ ਕਹਿੰਦੇ ਹਨ ਮਨ ਨੂੰ ਸ਼ੁੱਧ ਕਰਕੇ ਗੁਰਦੁਆਰੇ ਜਾਉ। ਨਹੀਂ, ਗੁਰਦੁਆਰੇ ਜਾਉ ਤਾਂ ਕਿ ਮਨ ਸ਼ੁੱਧ ਹੋਵੇ। ਪਹਿਲਾਂ ਸ਼ੁੱਧ ਕਿਵੇਂ ਕਰ ਲਉਗੇ। ਮਨ ਨੂੰ ਜੋੜ ਕੇ ਬਾਣੀ ਪੜ੍ਹੋ। ਨਹੀਂ, ਬਾਣੀ ਜੱਪੋ ਤਾਂ ਕਿ ਮਨ ਜੁੜ ਜਾਏ। ਜਿਵੇਂ ਇਕਾਗਰਤਾ ਨਸੀਬ ਹੁੰਦੀ ਹੈ, ਇਹ 14 ਦੇ 14 ਰਤਨ ਪ੍ਰਗਟ ਹੋ ਜਾਂਦੇ ਹਨ। ਸੰਸਾਰ 'ਤੇ ਆਇਆ ਸਫਲ ਹੋ ਜਾਂਦਾ ਹੈ। ਜੀਵਨ ਯਾਤਰਾ ਸਫਲ ਹੋ ਜਾਂਦੀ ਹੈ। ਅਜਿਹੇ ਮਨੁੱਖ ਨੂੰ ਕਹਿੰਦੇ ਹਨ, ਪੂਰਨ ਮਨੁੱਖ ਹੈ, ਇਸਦੇ ਕੋਲ 14 ਰਤਨ ਹਨ। ਜਿੰਨਾ ਚਿਰ ਮਨੁੱਖ ਜੀਵਨ ਸਾਗਰ ਵਿਚੋਂ ਇਹ ਰਤਨ ਪ੍ਰਾਪਤ ਕਰ ਨਹੀਂ ਲੈਂਦਾ, ਜੀਵਨ-ਮਰਨ ਚੱਲਦਾ ਰਹੇਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥



